# ਤਰਕਸ਼ੀਲ

ਨਵੰਬਰ–ਦਸੰਬਰ 98

10/-




ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ ਉਸ ਨੂੰ ਲਾਜ਼ਮੀ ਤੌਰ ਉੱਤੇ
ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਏਗੀ...

–ਸ਼ਹੀਦ ਭਗਤ ਸਿੰਘ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਗੀਤ

-ਅਮਰਜੀਤ ਢਿਲੋਂ

ਰੋਜ ਨਵੇਂ ਤੋਂ ਨਵਾਂ ਹੀ ਮਹਿਲ ਉਸਾਰੀ ਜਾਂਦੇ ਐ।
ਬਾਬੇ ਵੇਖੋ ਆਵਦਾ ਜਨਮ ਸੰਵਾਰੀ ਜਾਂਦੇ ਐ।

ਅਗਲੇ ਜਨਮ ਦਿੰਦੇ ਦਾ ਰਹਿਣ ਡਰਾਵਾ ਕਾਮਿਆਂ ਨੂੰ।
ਕਹਿੰਦੇ, ਤੁਸੀਂ ਚੜ੍ਹਾਵੋ ਰੋਜ ਚੜਾਵਾ, ਕਾਮਿਆਂ ਨੂੰ।
ਦਸਵਾਂ ਹਿੱਸਾ ਸੰਤਾਂ ਤਾਈਂ ਦਿਉ ਕਮਾਈ 'ਚੋਂ।
ਦੁੱਧ ਘਿਓ 'ਕੱਠਾ ਕਰਕੇ ਲਿਆਵੋ ਮਾਈ ਭਾਈ ਤੋਂ।
ਨਰਕਾਂ ਦਾ ਡਰ ਝੂਠਾ ਹੀ ਪ੍ਰਚਾਰੀ ਜਾਂਦੇ ਐ।
ਬਾਬੇ ਵੇਖੋ ਆਵਦਾ ਜਨਮ ਸੰਵਾਰੀ ਜਾਂਦੇ ਐ........

ਸਵਰਗ ਦੇ ਵਿੱਚ ਮਿਲਾ ਦੇਵਾਂਗੇ ਥੋਨੂੰ ਪਰੀਆਂ ਜੀ।
ਏਸ ਜਨਮ ਵਿੱਚ ਰਹੋ ਝਾੜਦੇ ਸਾਡੀਆਂ ਦਰੀਆਂ ਜੀ।
ਮਾਇਆ ਤਾਈਂ ਨਾਗਣੀ ਕਹਿੰਦੇ ਛੱਡਣੀ ਪੈਣੀ ਐ।
ਸਾਡੇ ਤਾਈਂ ਫੜਾਓ ਅਸੀਂ ਕਾਬੂ ਕਰ ਲੈਣੀ ਐ।
ਸ਼ਿਮਲੇ ਸੈਰ ਕਰਨ ਦੀ ਕਰੀ ਤਿਆਰੀ ਜਾਂਦੇ ਐ।
ਬਾਬੇ ਵੇਖੋ ਆਵਦਾ ਜਨਮ ਸੰਵਾਰੀ ਜਾਂਦੇ ਐ।

ਬਚਿਓ ਕਾਮ, ਕ੍ਰੋਧ ਤੇ ਲੋਭ ਆਖਦੇ ਮਾੜਾ ਹੈ।
ਕਹਿਣੀ ਤੇ ਕਰਨੀ ਵਿੱਚ ਐਪਰ ਡਾਢਾ ਪਾੜਾ ਹੈ।
ਕਰਨ ਸਵਾਰੀ ਏਅਰ ਕੰਡੀਸ਼ਨਡ ਮਹਿੰਗੀਆਂ ਕਾਰਾਂ 'ਤੇ।
ਆਪਣੇ ਹੁਸਨ ਦਾ ਜਾਦੂ ਕਰਦੇ ਨੇ ਮੁਟਿਆਰਾਂ ਤੇ।
ਗੋਪੀਆਂ ਦੇ ਵਿੱਚ ਬਣੀ ਇਹ ਕ੍ਰਿਸ਼ਨ ਮੁਰਾਰੀ ਜਾਂਦੇ ਐ।
ਬਾਬੇ ਵੇਖੋ ਆਵਦਾ ਜਨਮ ਸੰਵਾਰੀ ਜਾਂਦੇ ਐ.......

ਵਿਹਲੜਾਂ ਪਿੱਛੇ ਲੱਗ ਕੇ ਨਾ ਤੂੰ ਜੰਤਾਂ ਗਰਕ ਕੁੜੇ।
ਕਿਸਮਤ, ਅਗਲਾ ਜਨਮ, ਨਾ ਕੋਈ ਹੁੰਦਾ ਨਰਕ ਕੁੜੇ।
ਮਿਹਨਤ ਨਾਲ ਇਹ ਧਰਤੀ ਸੁਰਗ ਬਣਾਉਣੀ ਹੈ ਆਪਾਂ।
ਅੰਧ ਵਿਸ਼ਵਾਸ਼ਾਂ ਦੀ ਇਹ ਧੁੰਦ ਮਿਟਾਉਣੀ ਹੈ ਆਪਾਂ।
ਢਿਲੋਂ ਸਾਨੂੰ ਤਰਕ ਦੇ ਬੋਲ ਪੁਕਾਰੀ ਜਾਂਦੇ ਐ।
ਬਾਬੇ ਵੇਖੋ ਆਵਦਾ ਜਨਮ ਸੰਵਾਰੀ ਜਾਂਦੇ ਐ।
ਨਿੱਤ ਨਵੇਂ ਤੋਂ ਨਵਾਂ ਮਹਿਲ ਉਸਾਰੀ ਜਾਂਦੇ ਐ।

### ਵਿਸ਼ੇਸ਼ ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨਵੇਂ ਵਰ੍ਹੇ ਦਾ ਕੈਲੰਡਰ ਪਲਾਸਟਿਕ ਸ਼ੀਟ ਉਪਰ ਬਹੁਤ ਦਿਲਖਿਚਵਾਂ ਛਾਪ ਰਹੀ ਹੈ। ਲੋੜੀਂਦੀ ਸੂਚਨਾ ਮੁੱਖ ਦਫਤਰ ਵਿਖੇ ਭੇਜ ਦਿੱਤੀ ਜਾਵੇ।

## ਤਤਕਰਾ



### *ਲੋਕਾਂ ਦੇ ਨਾਂ.......*

*ਲੋਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਸਿੰਘ ਸਾਹਿਬਾਨ, ਇਹ ਡੇਰਿਆਂ ਦੇ ਸੰਤ, ਸੱਚੇ ਸੌਦੇ ਵਾਲੇ, ਨਾਮਧਾਰੀ, ਨਿਰੰਕਾਰੀ, ਰਾਧਾ ਸੁਆਮੀ ਸਭ ਜਾਇਦਾਦ ਬਣਾਉਣ ਵੇਲੇ ਬਿਲਕੁੱਲ ਹੀ ਸਧਾਰਨ ਵਿਅਕਤੀ ਹਨ। ਇਨ੍ਹਾਂ ਨੂੰ ਸੰਬੋਧਨ ਹੋ ਕੇ ਉਚੀ ਸਾਰੀ ਆਖੋ, " ਦੂਜਿਆਂ ਨੂੰ ਨਾਮ ਸਬਰ-ਸੰਤੋਖ ਦਾ ਸਬਕ ਦੇਣ ਵਾਲਿਓ, ਆਪ ਵੀ ਸਬਰ ਸੰਤੋਖ ਕਰ ਲਵੋ।"*

*-ਗੁਰਸ਼ਰਨ ਸਿੰਘ (ਭਾਈ ਮੰਨਾ ਸਿੰਘ)।*

### ਸੂਚਨਾ

ਰਚਨਾਵਾਂ ਅਤੇ ਚੰਦੇ ਕੇਵਲ ਮੁੱਖ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਲੁਧਿਆਣਾ ਦੇ ਨਾਂ ਤੇ ਹੀ ਭੇਜੇ ਨਾਂ ਤੇ ਹੀ ਭੇਜੇ ਜਾਣ।




# ਤਰਕਸ਼ੀਲ

ਮੁੱਖ ਸੰਪਾਦਕ :
ਰਜਿੰਦਰ ਪਾਲ ਸਿੰਘ (ਡਾ.)

ਸੰਪਾਦਕੀ ਬੋਰਡ :
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ :
ਦਲਬੀਰ ਕਟਾਣੀ
0161 - 833868

ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ :
ਜਸਵੰਤ ਜੀਰਖ, ਜਨਰਲ ਸਕੱਤਰ
ਫੋਨ : 0161 - 460794
ਦਫਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161 - 425961

ਚੰਦੇ :
ਲਾਈਫ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ
10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਪੀ ਕੌਕ ਆਫਸੈਟ ਪ੍ਰਿੰਟਰਜ, ਲੁਧਿਆਣਾ ਤੋਂ ਛਪਵਾ ਕੇ ਜਿਲ੍ਹਾ ਕਚਹਿਰੀ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## *ਸੰਪਾਦਕੀ :*

ਤੰਦਰੁਸਤ ਮਨੁੱਖੀ ਜਿੰਦਗੀ ਜਿਉਣ ਲਈ ਸਾਫ ਵਾਤਾਵਰਨ ਦੀ ਲੋੜ ਹੈ, ਪ੍ਰੰਤੂ ਇਸ ਸਦੀ ਵਿੱਚ ਵਾਤਾਵਰਨ ਐਨਾ ਪਲੀਤ ਹੋ ਚੁੱਕਿਆ ਹੈ ਕਿ ਮਨੁੱਖੀ ਜਿੰਦਗੀ ਅੱਗੇ ਪ੍ਰਸ਼ਨ ਚਿੰਨ ਲੱਗਣਾ ਸ਼ੁਰੂ ਹੋ ਗਿਆ ਹੈ। ਧਰਤੀ, ਪਾਣੀ, ਹਵਾ ਅਤੇ ਪੁਲਾੜ ਸਭ ਮਨੁੱਖ ਮਾਰੂ ਪ੍ਰਦੂਸ਼ਣ ਦੇ ਸ਼ਿਕਾਰ ਹੋ ਚੁੱਕੇ ਹਨ। ਅੱਜ ਇਸ ਵਿਕਰਾਲ ਸਮੱਸਿਆ ਬਾਰੇ ਤੁਰੰਤ ਵਿਚਾਰ ਕਰਨ ਦੀ ਜਰੂਰਤ ਹੈ ਕਿਉਂਕਿ ਮਨੁੱਖੀ ਨਸਲ ਦਾ ਭਵਿੱਖ ਇਸ ਨਾਲ ਜੁੜਿਆ ਹੋਇਆ ਹੈ।

ਆਮ ਵਿਅਕਤੀ ਲਈ ਵਾਤਾਵਰਨ ਪ੍ਰਦੂਸ਼ਨ ਦਾ ਅਰਥ ਬੋਅ ਮਾਰਦੀਆਂ ਨਾਲੀਆਂ, ਸੜਕਾਂ ਤੇ ਖਿਲਰਿਆ ਕਚਰਾ ਅਤੇ ਧੂੰਏ ਨਾਲ ਭਰੀ ਹਵਾ ਤੱਕ ਹੀ ਸੀਮਿਤ ਹੈ। ਇਹ ਕੇਂਵਲ ਦਿਸਦਾ ਪ੍ਰਦੂਸ਼ਣ ਹੀ ਹੈ, ਅਸਲ ਵਿੱਚ ਪ੍ਰਦੂਸ਼ਨ ਦੀ ਸਮੱਸਿਆ ਇਸਤੋਂ ਕਿਤੇ ਵੱਡੀ ਹੈ। ਜੀਵਨ ਰੱਖਿਅਕ ਓਜੋਨ ਪਰਤ ਲਈ ਖਤਰਾ ਬਣੀਆਂ ਗੈਸਾਂ ਦਿਖਾਈ ਨਹੀਂ ਦਿੰਦੀਆਂ ਅਤੇ ਇਹਨਾਂ ਨੂੰ ਪਛੜੇ ਗੰਦੇ ਮੁਲਕਾਂ ਦੀ ਥਾਂ ਤੇ ਉਕਤ ਸਾਫ ਅਮੀਰ ਮੁਲਕਾਂ ਨੇ ਵਧੇਰੇ ਪੈਦਾ ਕੀਤਾ ਹੈ। ਇਸੇ ਪ੍ਰਕਾਰ ਸੜਕਾਂ ਤੇ ਖਿਲਰੇ ਹੋਏ ਕਚਰੇ ਨਾਲੋਂ ਧਰਤੀ ਦੀ ਗੋਦ ਵਿੱਚ ਲੁਕਾਇਆ ਜਾ ਰਿਹਾ ਕਚਰਾ ਵੱਧ ਖਤਰਨਾਕ ਹੈ। ਗਲੇ-ਸੜੇ ਫਲਾਂ ਜਾਂ ਸਬਜੀਆਂ ਨਾਲੋਂ ਸਾਫ ਸਬਜੀਆਂ ਪੈਦਾ ਕਰਨ ਲਈ ਖੇਤਾਂ ਵਿੱਚ ਛਿੜਕਿਆ ਜਾ ਰਿਹਾ ਜਹਿਰ ਵੱਧ ਮਾਰੂ ਹੈ। ਮਨੁੱਖੀ ਨਸਲ ਨੂੰ ਬਚਾਉਣ ਲਈ ਜਰੂਰੀ ਹੈ ਕਿ ਦਿਸਦੇ ਪ੍ਰਦੂਸ਼ਣ ਨਾਲੋਂ ਵੱਧ ਖਤਰਨਾਕ ਪਰ ਲੁਪਤ ਪ੍ਰਦੂਸ਼ਣ ਬਾਰੇ ਵੀ ਲੋਕਾਂ ਨੂੰ ਜਾਗਰਿਤ ਕੀਤਾ ਜਾਵੇ।

ਤਰਕਸ਼ੀਲ ਦ੍ਰਿਸ਼ਟੀਕੋਣ ਅਨੁਸਾਰ ਵਾਤਾਵਰਨ ਪ੍ਰਦੂਸ਼ਣ ਤਿੰਨ ਤਰ੍ਹਾਂ ਨਾਲ ਹੋ ਰਿਹਾ ਹੈ। ਪਹਿਲੀ ਕਿਸਮ ਦਾ ਵਾਤਾਵਰਨ ਪ੍ਰਦੂਸ਼ਣ ਮਨੁੱਖ ਤੋਂ ਵਾਤਾਵਰਨ ਸਮਤੋਲ ਦੀ ਪੂਰਨ ਵਿਗਿਆਨਕ ਜਾਣਕਾਰੀ ਨਾ ਹੋਣ ਕਰਕੇ ਅਣਜਾਣੇ ਵਿੱਚ ਹੋਇਆ ਮਿਸਾਲ ਵਜੋਂ ਪਹਿਲਾਂ ਮਨੁੱਖ ਨੂੰ ਰੈਫਰੀਜੀਰੇਟਰਾਂ ਅਤੇ ਏਅਰ ਕੰਡੀਸ਼ਨਰਾਂ ਵਿੱਚ ਵਰਤੀ ਜਾਣ ਵਾਲੀ ਕਲੋਰੋ-ਫਲੋਰੋ ਯੋਗਿਕ ਗੈਸ ਦੇ ਓਜੋਨ ਪਰਤ ਲਈ ਮਾਰੂ ਪ੍ਰਭਾਵਾਂ ਬਾਰੇ ਜਾਣਕਾਰੀ ਨਹੀਂ ਸੀ। ਦੂਜੀ ਕਿਸਮ ਦਾ ਪ੍ਰਦੂਸ਼ਣ ਮਨੁੱਖੀ ਜਿੰਦਗੀ ਲਈ ਬਹੁਤ ਜਰੂਰੀ ਚੀਜਾਂ ਦਾ ਉਤਪਾਦਨ ਕਰਦਿਆਂ ਮਜਬੂਰੀ ਵਿੱਚ ਕਰਨਾ ਪੈ ਰਿਹਾ ਹੈ, ਜਿਵੇਂ ਜੀਵਨ ਬਚਾਓ ਦਵਾਈਆਂ ਦੇ ਰੱਖਣ ਲਈ ਸਾਨੂੰ ਰੈਫਰੀਜੀਰੇਟਰਾਂ ਦੀ ਲੋੜ ਹੈ। ਤੀਜੀ ਕਿਸਮ ਦਾ ਪ੍ਰਦੂਸ਼ਣ ਮਨੁੱਖ ਜਾਣ ਬੁੱਝਕੇ ਆਪਣੇ ਲਾਲਚ ਅਤੇ ਅਯਾਸ਼ੀ ਕਾਰਨ ਕਰ ਰਿਹਾ ਹੈ। ਜੇ ਅਸੀਂ ਪਿਛਲੀ ਮਿਸਾਲ ਨੂੰ ਹੀ ਅੱਗੇ ਤੋਰ ਲਈਏ ਤਾਂਗੱਲ ਸਪੱਸ਼ਟ ਹੁੰਦੀ ਹੈ ਕਿ ਅਣਜਾਣਪੁਣੇ ਵਿੱਚ ਗਲਤੀ ਹੋ ਸਕਦੀ ਹੈ, ਮਨੁੱਖ ਦੇ ਹਿੱਤ ਵਿੱਚ ਮਜਬੂਰੀ ਅਧੀਨ ਪ੍ਰਦੂਸ਼ਣ ਵਿੱਚ ਸਾਡੀ ਅਣਸਰਦੀ ਲੋੜ ਹੋ ਸਕਦਾ ਹੈ। ਪ੍ਰੰਤੂ ਅਯਾਸ਼ੀ ਅਤੇ ਪੈਸੇ ਕਮਾਉਣ ਦੀ ਅੰਨੀ ਲਾਲਸਾ ਅਧੀਨ ਕੀਤਾ ਜਾ ਰਿਹਾ ਵਾਤਾਵਰਨ ਪ੍ਰਦੂਸ਼ਣ ਮਨੁੱਖ ਖਿਲਾਫ ਸਭ ਤੋਂ ਵੱਡਾ ਅਪਰਾਧ ਹੈ। ਅੱਜ ਜਦੋਂ ਅਸੀਂ ਜਾਣਦੇ ਹਾਂ ਕਿ ਕਲੋਰੋ ਫਲੋਰੋ ਦੀ ਯੋਗਿਕ ਗੈਸ ਓਜੋਨ ਪਰਤ ਲਈ ਗੰਭੀਰ ਖਤਰਾ ਹੈ ਉਸ ਸਮੇਂ ਏਅਰ ਕੰਡੀਸ਼ਨ ਕਾਰਾਂ ਬਣਾਉਣ ਵਾਲੀਆਂ ਕੰਪਨੀਆਂ ਸਾਹਮਣੇ ਨਿਰੋਲ ਮੁਨਾਫਾ ਹੈ ਅਤੇ ਖ੍ਰੀਦਣ ਵਾਲਿਆਂ ਵਿੱਚ ਅਯਾਸ਼ੀ ਦੀ ਭਾਵਨਾ ਹੈ।ਪਹਿਲੀ ਕਿਸਮ ਅਣਜਾਣੇ ਕਾਰਨ ਮੁਆਫੀਯੋਗ ਹੈ, ਦੂਜੀ ਕਿਸਮ ਮਜਬੂਰੀ ਹੈ, ਵਿਗਿਆਨੀ ਇਸ ਮਜਬੂਰੀ ਦਾ ਵੀ ਕੋਈ ਹੱਲ ਕੱਢ ਲੈਣਗੇ, ਪਰ ਤੀਜੀ ਕਿਸਮ ਦਾ ਪ੍ਰਦੂਸ਼ਣ ਨਿਰੋਲ ਅਯਾਸ਼ੀ ਅਤੇ ਖੁਦਗਰਜੀ ਤੇ ਟਿਕਿਆ ਹੋਇਆ ਹੈ। ਦਿਲਚਸਪ ਗੱਲ ਇਹ ਹੈ ਕਿ ਮਾਤਰਾ ਪੱਖ ਤੋਂ ਵੱਡਾ ਪ੍ਰਦੂਸ਼ਣ ਇਹ ਹੀ ਹੈ।

ਕਈ ਅਣਜਾਣ ਲੋਕ ਵਾਤਾਵਰਨ ਪ੍ਰਦੂਸ਼ਣ ਲਈ ਵਿਗਿਆਨਕ ਉਨਤੀ ਨੂੰ ਜਿੰਮੇਵਾਰ ਮੰਨਦੇ ਹਨ ਜਦੋਂ ਕਿ ਅਸਲੀਅਤ ਵਿੱਚ ਇਹ ਵਿਗਿਆਨ ਹੀ ਹੈ ਜੋ ਸਾਨੂੰ ਪ੍ਰਦੂਸ਼ਣ ਦੇ ਖਤਰਿਆਂ ਤੋਂ ਸੁਚੇਤ ਕਰ ਰਿਹਾ ਹੈ। ਇਹ ਮੁਨਾਫੇਖੋਰ ਖੁਦਗਰਜ ਲੋਕ ਹਨ ਜੋ ਆਪਣੀਆਂ ਅਯਾਸ਼ੀਆਂ ਕਾਰਨ ਵਾਤਾਵਰਨ ਦੀ ਪ੍ਰਵਾਹ ਨਹੀਂ ਕਰ ਰਹੇ। ਇਹ ਵਰਤਾਰਾ ਕੇਵਲ ਭਾਰਤ ਵਿੱਚ ਹੀ ਨਹੀਂ ਸੰਸਾਰ ਪੱਧਰ ਤੇ ਵਾਪਰ ਰਿਹਾ ਹੈ। ਉਨਤ ਅਮੀਰ ਦੇਸ਼ਾਂ ਨੇ ਵਾਤਾਵਰਨ ਦੇ ਮਸਲੇ ਤੇ ਸਾਰੀ ਧਰਤੀ ਤੇ ਰੱਖਿਆ ਜਿੰਮੇਵਾਰੀ ਚੁੱਕਣ ਦੀ ਥਾਂ ਇਸਨੂੰ ਯੁੱਧਨੀਤਕ ਹਥਿਆਰ ਵਜੋਂ ਵਰਤਣ ਦੀ ਨੀਤੀ ਘੜ ਲਈ ਹੈ। ਇਸ ਸਭ ਕੁੱਝ ਬਾਰੇ ਨਾ ਕੇਵਲ ਸਾਨੂੰ ਸੁਚੇਤ ਹੋਣ ਦੀ ਲੋੜ ਹੈ ਸਗੋਂ ਸਭ ਨੂੰ ਸੁਚੇਤ ਕਰਨ ਦਾ ਫਰਜ ਵੀ ਹੈ। ਤਰਕਸ਼ੀਲ ਸੁਸਾਇਟੀ ਇਸ ਪਾਸੇ ਆਪਣੇ ਵਿੱਤ ਅਨੁਸਾਰ ਹਿੱਸਾ ਪਾ ਰਹੀ ਹੈ।

ਮੁਲਾਕਾਤ :

# ਵਿਦੇਸ਼ਾਂ ਵਿਚ ਪੈਸੇ ਪਿਛੇ ਦੌੜਨ ਵਾਲੇ ਸਰੀਰਕ ਅਤੇ ਮਾਨਸਿਕ ਰੂਪ ਵਿੱਚ ਕੰਗਾਲ ਹੋ ਜਾਂਦੇ ਹਨ - ਹਰੀਸ਼ ਮਲਹੋਤਰਾ



ਡਾ. ਹਰੀਸ਼ ਮਲਹੋਤਰਾ ਕਾਫੀ ਸਾਲਾਂ ਤੋਂ ਇੰਗਲੈਂਡ ਦੇ ਸ਼ਹਿਰ ਬਰਮਿੰਘਮ ਦੇ ਪੱਕੇ ਵਾਸੀ ਹਨ। ਸਾਹਿਤਕ ਖੇਤਰਾਂ ਵਿੱਚ ਉਹ ਜਾਣੇ ਪਛਾਣੇ ਵਿਅਕਤੀ ਹਨ। ਉਹਨਾਂ ਦੀ ਲਿਖਣੀ ਯਥਾਰਥਵਾਦੀ ਅਤੇ ਕੌੜੀਆਂ ਸਚਾਈਆਂ ਨੂੰ ਬਿਨ੍ਹਾਂ ਝਿਜਕ ਬਿਆਨਣ ਵਾਲੀ ਹੈ । ਮੇਰੇ ਇੰਗਲੈਂਡ ਜਾਣ ਸਮੇਂ ਉਥੇ ਸਥਾਪਤ ਕੀਤੀ ਗਈ ਤਰਕਸ਼ੀਲ ਸੁਸਾਇਟੀ ਬਰਤਾਨੀਆ ਦੇ ਉਹਨਾਂ ਨੂੰ ਜਨਰਲ ਸਕੱਤਰ ਬਣਾਇਆ ਗਿਆ ਹੈ । ਸ੍ਰੀ ਅੱਛਰ ਸਿੰਘ ਖਰਲਵੀਰ ਇਸ ਸੰਸਥਾਂ ਦੇ ਪ੍ਰਧਾਨ ਬਣੇ ਹਨ । ਸ੍ਰੀ ਹਰੀਸ਼ ਮਲਹੋਤਰਾ ਅਤੇ ਸ੍ਰੀ ਅੱਛਰ ਸਿੰਘ ਖਰਲਵੀਰ ਦੋਵੇਂ ਇਕੱਠੇ ਪੰਜਾਬ ਦੇ ਦੌਰੇ ਤੇ ਆਏ ਸਨ। ਬਰਨਾਲਾ ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਆਯੋਜਿਤ ਕੀਤੇ ਗਏ ਸੈਮੀਨਾਰ ਤੇ ਪੁੱਜਣ ਤੇ ਉਹਨਾਂ ਨਾਲ ਵਿਸ਼ੇਸ਼ ਮੁਲਾਕਾਤ ਕੀਤੀ ਗਈ। ਸ੍ਰੀ ਹਰੀਸ਼ ਮਲਹੋਤਰਾ ਨਾਲ ਕੀਤੀ ਗੱਲਬਾਤ ਦਾ ਵੇਰਵਾ ਛਾਪਿਆ ਜਾ ਰਿਹਾ ਹੈ। ਸ੍ਰੀ ਅੱਛਰ ਸਿੰਘ ਖਰਲਵੀਰ ਜਿਨ੍ਹਾਂ ਦਾ ਪੰਜਾਬ ਦੀ ਤਰਕਸ਼ੀਲ ਸੁਸਾਇਟੀ ਪੰਜਾਬ ਲਈ ਬਹੁਤ ਯੋਗਦਾਨ ਹੈ, ਬਾਰੇ ਅਗਲੇ ਅੰਕਾਂ ਵਿੱਚ ਛਾਪਿਆ ਜਾਵੇਗਾ।ਸ੍ਰੀ ਹਰੀਸ਼ ਮਲਹੋਤਰਾ ਪਹਿਲੇ ਵਿਅਕਤੀ ਹਨ ਜਿਨ੍ਹਾਂ ਪੰਜਾਬ ਵਿੱਚੋਂ ਜਾ ਕੇ ਇੰਗਲੈਂਡ ਦੀ ਯੂਨੀਵਰਸਿਟੀ ਤੋਂ ਡਾਕਟਰੇਟ ਕੀਤੀ।

-ਬਲਵਿੰਦਰ ਬਰਨਾਲਾ

? *ਡਾ. ਹਰੀਸ਼ ਮਲਹੋਤਰਾ ਜੀ ਅਸੀਂ ਤੁਹਾਡੇ ਬਚਪਨ ਤੇ ਪਿਛੋਕੜ ਬਾਰੇ ਕੁੱਝ ਜਾਨਣਾ ਚਾਹਾਂਗੇ ?*

ਉਤਰ : ਮੇਰਾ ਜਨਮ ਪਿੰਡ ਲੱਲੀਆਂ ਕਲਾਂ ਜਿਲ੍ਹਾ ਜਲੰਧਰ 1951 ਦਾ ਹੈ। ਪੰਜਵੀਂ ਦੀ ਪੜ੍ਹਾਈ ਮੈਂ ਪਿੰਡ ਦੇ ਪ੍ਰਾਇਮਰੀ ਸਕੂਲ ਤੋਂ ਅਤੇ ਸੱਤਵੀਂ, ਅੱਠਵੀਂ ਨੈਸ਼ਨਲ ਹਾਈ ਸਕੂਲ ਲਾਂਬੜਾਂ ਤੋਂ ਹਾਸਲ ਕੀਤੀ। ਕਾਲਾ ਸੰਘਿਆ ਤੋਂ ਮੈਂ ਦਸਵੀਂ ਪਾਸ ਕੀਤੀ ਅਤੇ ਜਿਲ੍ਹਾ ਕਪੂਰਥਲਾ ਤੋਂ ਮੈਂ ਪਹਿਲੇ ਨੰਬਰ ਤੇ ਆਇਆ। 1972 ਵਿੱਚ ਮੈਂ ਡੀ.ਏ.ਵੀ. ਕਾਲਜ ਜਲੰਧਰ ਤੋਂ ਬੀ.ਐਸ.ਸੀ. ਕਰਨ ਉਪਰੰਤ ਜਾਅਲੀ ਕਾਗਜਾਂ ਸਹਾਰੇ 1973 ਵਿੱਚ ਮੈਂ ਬਰਤਾਨੀਆ ਪੁੱਜ ਗਿਆ । ਬਰਤਾਨੀਆ ਪੁੱਜ ਕੇ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਨਜਦੀਕੀ ਰਿਸਤੇਦਾਰਾਂ ਮੈਨੂੰ ਕੋਈ ਸਹਿਯੋਗ ਨਾ ਦਿੱਤਾ ਸਗੋਂ ਦੁੱਖਾਂ ਦਾ ਕਾਰਨ ਬਣਦੇ ਰਹੇ ਅਤੇ ਫਸਾਉਣ ਦੀਆਂ ਧਮਕੀਆਂ ਵੀ ਦਿੰਦੇ ਰਹੇ। ਪੱਕਾ ਹੋਣ ਤੇ ਪਹਿਲਾਂ ਮੈਂ ਦੋ ਸਾਲ ਦਾ ਸ਼ੋਸ਼ਲ ਵਰਕਰ ਦਾ ਡਿਪਲੋਮਾ ਕੀਤਾ ਅਤੇ ਫਿਰ ਵਾਰਿਕ ਯੂਨੀਵਰਸਿਟੀ ਤੋਂ 1993 'ਚ ਪਾਰਟ ਟਾਈਮ ਐਮ.ਏ. ਕੀਤੀ ਅਤੇ ਹੁਣ 1998 ਵਿੱਚ ਮੈਂ ਪਹਿਲਾ ਇੱਕੋ ਇੱਕ ਭਾਰਤੀ ਬਰਮਿੰਘਮ ਯੂਨੀਵਰਸਿਟੀ ਤੋਂ ਡਾਕਟਰੇਟ ਦੀ ਡਿਗਰੀ ਪ੍ਰਾਪਤ ਕਰਨ ਵਿੱਚ ਸਫਲ ਹੋਇਆ। ਹੁਣ ਮੈਂ ਉਧਰ ਵਿਦਿਆ ਵਿਭਾਗ ਵਿੱਚ ਸੀਨੀਅਰ ਅਫਸਰ ਦੇ ਤੌਰ ਤੇ ਕੰਮ ਕਰ ਰਿਹਾ ਹਾਂ।

? *ਮਲਹੋਤਰਾ ਜੀ ਆਮ ਤੌਰ ਤੇ ਦੇਖਿਆ ਗਿਆ ਕਿ ਜਿਆਦਾਤਰ ਸਾਡੇ ਭਾਰਤੀ ਵਿਦੇਸ਼ਾਂ ਵਿੱਚ ਕੇਵਲ ਕੰਮ ਕਰਨ ਵਾਲੀਆਂ ਮਸ਼ੀਨਾਂ ਬਣਕੇ ਰਹਿ ਜਾਂਦੇ ਹਨ - ਤੁਸੀਂ ਜਿੱਥੇ ਉਚ ਦਰਜੇ ਦੀ ਪੜ੍ਹਾਈ ਕੀਤੀ ਉਥੇ ਸਾਹਿਤਕ ਖੇਤਰ ਵਿੱਚ ਵੀ ਕਾਫੀ ਕੁੱਝ ਦਿੱਤਾ - ਅਜਿਹਾ ਕਿਵੇਂ ?*

ਉਤਰ : ਮੇਰੀ ਹਮੇਸ਼ਾਂ ਤਮੰਨਾ ਰਹੀ ਕਿ ਮੈਂ ਆਪਣੇ ਲੋਕਾਂ ਦੇ ਕੰਮ ਆਵਾਂ, ਉਨ੍ਹਾਂ ਦੀਆਂ ਦੁੱਖ ਤਕਲੀਫਾਂ ਨੂੰ ਘਟਾਉਣ ਵਿੱਚ ਮੱਦਦ ਕਰਾਂ। ਮੈਂ ਆਪਣੀ ਪੜ੍ਹਾਈ, ਆਪਣੀ ਸਮਝ ਦਾ ਮਕਸਦ ਵੀ ਇਹੋ ਸਮਝਦਾ ਹਾਂ। ਬੇ-ਇਨਸਾਫੀ ਅਤੇ ਧੱਕਾ ਮੇਰੇ ਕੋਲੋਂ ਜਰ ਨਹੀਂ ਹੁੰਦਾ। ਬੱਸ ਇਹੋ ਕਾਰਨ ਹੈ ਕਿ ਮੈਂ ਪੈਸੇ ਦਾ ਉਤਨਾ ਹੀ ਮਹੱਤਵ ਸਮਝਿਆ। ਪੈਸੇ ਤੇ ਕੇਵਲ ਪੈਸੇ ਮਗਰ ਦੌੜਨ ਵਾਲੇ ਸਰੀਰਕ ਅਤੇ ਮਾਨਸਿਕ ਦੋਵਾਂ ਪੱਖਾਂ ਤੋਂ ਕੰਗਾਲ ਹੋ ਜਾਂਦੇ ਹਨ। ਮੇਰੇ ਮਨ ਦੀ ਚੀਸ ਕਰਕੇ ਹੀ ਮੈਂ ਅਜਿਹਾ ਕਰਨ ਦੇ ਸਮਰਥ ਹੋਇਆ। ਮੇਰੇ ਦੋਸਤਾਂ ਨੇ ਮੇਰਾ ਬਹੁਤ ਸਾਥ ਦਿੱਤਾ ਹੈ। ਨਹੁੰ ਮਾਸ ਦਾ ਰਿਸ਼ਤਾ ਸਗੋਂ ਮੇਰੇ ਲਈ ਬਿਪਤਾ ਪੈਦਾ ਕਰਦਾ ਰਿਹਾ।

ਮੇਰੀ ਬਚਪਨ ਤੋਂ ਹੀ ਖਾਹਸ਼ ਸੀ ਕਿ ਵੱਡਾ ਹੋ ਕੇ ਲੇਖਕ ਬਣਾ ਅਤੇ ਲੋਕਾਂ ਦੇ ਮਸਲਿਆਂ ਨੂੰ ਉਭਾਰਾਂ। ਸ਼ਾਇਦ ਮੇਰੀ ਤਰਕਸ਼ੀਲ ਸੋਚਣੀ ਅਤੇ ਲਿਖਤਾਂ ਲੋਕਾਂ ਦਾ ਕੁੱਝ ਸੁਆਰ ਸਕਣ।

? *ਹੁਣ ਤੱਕ ਤੁਸੀਂ ਕਿਹੜੀਆਂ-ਕਿਹੜੀਆਂ ਲਿਖਤਾਂ ਲਿਖੀਆਂ ਹਨ ?*

ਉਤਰ : ਮੈਂ ਪੰਜ ਕਿਤਾਬਾਂ ਪੰਜਬੀ ਵਿੱਚ ਅਤੇ ਇੱਕ ਕਿਤਾਬ ਅੰਗਰੇਜੀ ਵਿੱਚ ਲਿਖੀ। ਪੰਜਾਬੀ ਵਿੱਚ ਕਿਤਾਬਾਂ ਹਨ - ਨੈਤਿਕਤਾ ਅਤੇ ਤਰਕਸ਼ੀਲਤਾ, ਜਾਅਲੀ ਦੁਨੀਆ, ਵੱਖਰੀ ਨਸਲ, ਮਸਲੇ ਪ੍ਰਵਾਸ ਦੇ, ਗੋਰੀ ਧਰਤੀ,ਮੇਰੇ ਲੋਕ - ਇਹ ਸਭ ਬਰਤਾਨੀਆ ਵਿਚਲੀਆਂ ਸਾਡੀਆਂ ਸਮੱਸਿਆਵਾਂ ਤੋਂ ਪ੍ਰੇਰਤ ਹਨ। ਅੰਗਰੇਜੀ ਵਿੱਚ 'Racism in Britain ' ਲਿਖੀ ਹੈ। ਹੁਣ ਮੈਂ ਦੋ ਪੰਜਾਬੀ ਕਿਤਾਬਾਂ ਅਤੇ ਇੱਕ ਇੰਗਲਿਸ਼ ਦੀ ਕਿਤਾਬ ਦਾ ਖਰੜਾ ਤਿਆਰ ਕਰੀ ਬੈਠਾ ਹਾਂ। ਮੇਰੇ ਆਰਟੀਕਲ ਪੰਜਾਬੀ ਦੇ ਸਭ ਅਖਬਾਰਾਂ ਵਿੱਚ ਛਪਦੇ ਹਨ।



? *ਤੁਹਾਡਾ ਵਿਦਿਅਕ ਵਿਭਾਗ ਬਰਤਾਨੀਆ ਨਾਲ ਸੰਬੰਧਤ ਹੈ, ਬਰਤਾਨਵੀ ਵਿਦਿਅਕ ਪ੍ਰਣਾਲੀ ਅਤੇ ਭਾਰਤੀ ਵਿਦਿਅਕ ਪ੍ਰਣਾਲੀ ਵਿੱਚ ਆਪ ਕੀ ਬੇਸਿਕ ਫਰਕ ਸਮਝਦੇ ਹੋਂ ?*

ਉਤਰ : ਬਰਤਾਨਵੀ ਅਤੇ ਭਾਰਤੀ ਵਿਦਿਅਕ ਪ੍ਰਣਾਲੀ ਵਿੱਚ ਬੁਨਿਆਦੀ ਫਰਕ ਹੈ। ਭਾਰਤੀ ਵਿਦਿਅਕ ਪ੍ਰਣਾਲੀ ਛਾਤਰ ਅਤੇ ਮੱਕਾਰ ਲਾਰਡ ਮੈਕਾਲੇ ਦੀ ਦੇਣ ਹੈ ਜਿਸਦਾ ਮੂਲ ਮੰਤਵ ਹੀ ਭਾਰਤੀ ਲੋਕਾਂ ਨੂੰ ਬਰਤਾਨਵੀ ਸਾਮਰਾਜ ਦੇ ਪਿੱਛਲੱਗ ਬਣਾਉਣਾ ਸੀ ਅਤੇ ਅੱਜ ਤੱਕ ਇਸ ਵਿਦਿਅਕ ਪ੍ਰਣਾਲੀ ਵਿੱਚ ਕੋਈ ਵੀ ਖਾਸ ਤਬਦੀਲੀ ਨਹੀਂ ਕੀਤੀ ਗਈ। ਬਰਤਾਨਵੀ ਪ੍ਰਣਾਲੀ ਵਿੱਚ ਹਰ ਚੜ੍ਹਦੇ ਦਿਨ ਇਸਨੂੰ ਉਸਾਰੂ ਬਣਾਉਣ ਲਈ ਸਕੀਮਾਂ ਬਣਦੀਆਂ ਹਨ। ਹਰ ਸਾਲ ਨਵੇਂ ਕਾਨੂੰਨ ਲਿਆਂਦੇ ਜਾਂਦੇ ਹਨ। ਉਥੇ ਬੱਚੇ ਦੇ ਮਾਨਸਿਕ ਵਿਕਾਸ ਲਈ ਪਹਿਲੀ ਜਮਾਤ ਤੋਂ ਹੀ ਉਸਨੂੰ ਆਲੋਚਨਾਤਮਿਕ ਵਿਸ਼ਲੇਸ਼ਣ ਕਰਨ ਦੀ ਵਿਧੀ ਸਿਖਾਉਣੀ ਸ਼ੁਰੂ ਕਰ ਦਿੱਤੀ ਜਾਂਦੀ ਹੈ। ਬੱਚੇ ਨੂੰ ਮਾਰ ਕੇ ਖੀਰ ਖਵਾਉਣ ਦਾ ਸਿਧਾਂਤ ਉਥੇ ਵਰਜਤ ਹੈ। ਬਰਤਾਨੀਆ ਵਿੱਚ ਭਾਰਤੀ ਡਿਗਰੀਆਂ ਨੂੰ ਮਿਆਰੀ ਨਹੀਂ ਸਮਝਿਆ ਜਾਂਦਾ ਇਸੇ ਕਰਕੇ ਇਨ੍ਹਾਂ ਦੀ ਉਥੇ ਕੋਈ ਪੁੱਛ ਨਹੀਂ। ਭਾਰਤੀ ਪੜ੍ਹਾਈ ਦਾ ਮਿਆਰ ਕਾਫੀ ਨੀਵਾਂ ਹੈ। ਪ੍ਰੰਤੂ ਬਰਤਾਨੀਆ ਵਿੱਚ ਨਸਲੀ ਵਿਤਕਰਾ ਵੀ ਹੈ। ਪ੍ਰੰਤੂ ਇਹ ਸਪੱਸ਼ਟ ਹੈ ਕਿ ਬਰਤਾਨਵੀ ਵਿਦਿਅਕ ਪ੍ਰਣਾਲੀ ਵਿਗਿਆਨਕ ਸਿਧਾਂਤਾ ਨੂੰ ਮੁੱਖ ਰੱਖਦੀ ਹੈ। ਇਸਾਈਅਤ ਬਾਰੇ ਹੇਠਲੇ ਪੱਧਰ ਤੇ ਹੀ ਸੰਖੇਪ ਜਾਣਕਾਰੀ ਦਿੱਤੀ ਜਾਂਦੀ ਹੈ ਪ੍ਰੰਤੂ ਉਪਰਲੀਆਂ ਕਲਾਸਾਂ ਵਿੱਚ ਇਹ ਉਕਾ ਹੀ ਨਹੀਂ। ਉਥੇ ਤਾਂ ਸਗੋਂ ਹੁਣ ਇਹ ਵਿਚਾਰ ਭਾਰੂ ਹੋ ਰਿਹਾ ਹੈ ਕਿ ਧਾਰਮਿਕ ਵਿਦਿਆ ਸਿਲੇਬਸਾਂ ਵਿੱਚੋਂ ਸਮਾਪਤ ਕਰ ਦਿੱਤੀ ਜਾਵੇ।

? *ਅੰਗਰੇਜਾਂ ਬਾਰੇ ਅਕਸਰ ਚਰਚਾ ਚੱਲਦੀ ਹੈ ਕਿ ਉਹ ਬਹੁਤ ਸਿਆਣੇ ਅਤੇ ਛਾਤਰ ਲੋਕ ਹਨ - ਕੀ ਅੰਧ ਵਿਸ਼ਵਾਸ਼ ਉਹਨਾਂ ਵਿੱਚ ਵੀ ਹੈ ?*

ਉਤਰ : ਜਿਹੋ ਜਿਹਾ ਉਜੱਡਪੁਣਾ, ਜਹਾਲਤ ਮੈਂ ਸਾਡੇ ਲੋਕਾਂ ਵਿੱਚ ਵੇਖੀ ਹੈ ਉਹਨਾਂ ਵਿੱਚ ਘੱਟੋ ਘੱਟ ਇਹ ਦੇਖਣ ਨੂੰ ਨਹੀਂ ਮਿਲਦੀ। ਉਹ ਅੰਦਰੋਂ ਭਾਵੇਂ ਕਿਵੇਂ ਹੋਣ ਗੱਲਬਾਤ ਬੜੇ ਸਲੀਕੇ ਨਾਲ ਕਰਦੇ ਹਨ। ਤੁਸੀਂ ਕਿਸੇ ਵੀ ਡਿਪਾਰਟਮੈਂਟ ਵਿੱਚ ਜਾਓ, ਤੁਹਾਨੂੰ ਬੜੇ ਸਲੀਕੇ ਨਾਲ ਮਿਲਦੇ ਹਨ। ਪ੍ਰੰਤੂ ਸਰਮਾਏਦਾਰੀ ਦੇਸ਼ਾਂ ਦੀਆਂ ਅਲਾਮਤਾਂ ਇੱਥੇ ਵੀ ਹਨ। ਅੰਗਰੇਜੀ ਅਖਬਾਰ ਅਕਸਰ ਰਾਸ਼ੀਫਲ ਵੀ ਛਾਪਦੇ ਰਹਿੰਦੇ ਹਨ। ਪ੍ਰੰਤੂ ਸਾਡੇ ਵਰਗੀਆਂ ਧਾਗਾ, ਤਵੀਤ-ਤਵੀਜ, ਟੂਣੇ, ਵਾਲ ਕਿਸ ਦਿਨ ਕਟਾਉਣੇਹਨ, ਕਿਸ ਦਿਨ ਕੇਸੀ ਨਹਾਉਣਾ ਆਦਿ ਗੱਲਾਂ ਦੇ ਉਹ ਨੇੜੇ ਵੀ ਨਹੀਂ ਜਾਂਦੇ। ਉਹ ਬੜੇ ਖੁੱਲੇ ਹਨ। ਉਥੇ ਇਸਤਰੀ ਅਸਲੀ ਮਾਅਨਿਆ ਵਿੱਚ ਬਰਾਬਰ ਦੇ ਹੱਕ ਮਾਣਦੀ ਹੈ। ਰੇਡੀਓ, ਟੈਲੀਵੀਯਨ ਉਪਰ ਵੀ ਤੁਸੀਂ ਕਰਾਈਸਟ ਦੇ ਪਰਖਚੇ ਉਧੇੜ ਸਕਦੇ ਹੋਂ। ਸਾਡੇ ਵਾਂਗ ਕਿਸੇ ਦੇਵਤੇ ਤੇ ਮਾਮੂਲੀ ਕਟਾਖਸ਼ ਕਰਨ ਤੇ ਦੰਗੇ ਫਸਾਦ ਨਹੀਂ ਹੁੰਦੇ। ਸਰੀਰਕ ਦੁੱਖ ਤਕਲੀਫਾਂ ਲਈ ਉਹ ਪਾਦਰੀ ਕੋਲ ਨਹੀਂ ਜਾਂਦੇ, ਡਾਕਟਰਾਂ ਕੋਲ ਜਾਂਦੇ ਹਨ। ਬਰਤਾਨੀਆ ਵਿੱਚ ਚਰਚ ਢਹਿ ਰਹੇ ਹਨ, ਖਸਤਾ ਹੋਣ ਤੇ ਵੇਚ ਦਿੱਤੇ ਜਾਂਦੇ ਹਨ। ਪ੍ਰੰਤੂ ਸਾਡੀ ਜਨਤਾ ਖਰੀਦ ਕੇ ਮੰਦਰ ਗੁਰਦੁਆਰੇ ਬਣਾਉਣ ਲੱਗੀ ਹੋਈ ਹੈ।

? *ਤਰਕਸ਼ੀਲ ਵਿਚਾਰਧਾਰਾ ਨਾਲ ਕਦੋਂ ਅਤੇ ਕਿਵੇਂ ਜੁੜੇ ?*

ਉਤਰ : ਮੇਰੇ ਪਿਤਾ ਜੀ ਆਰੀਆ ਸਮਾਜੀ ਸਨ ਜਿਸ ਕਾਰਨ ਬੇ - ਮਤਲਬੇ ਰਸਮੋਂ ਰਿਵਾਜ ਜਾਂ ਪੂਜਾ ਪਾਠ ਘਰ ਵਿੱਚ ਨਹੀਂ ਸਨ ਹੁੰਦੇ। ਲਾਲਾ ਹਰਦਿਆਲ ਦੀ ਕਿਤਾਬ 'Hints for Self Culture ' ਨੇ ਮੇਰੇ ਜੀਵਨ ਵਿੱਚ ਭਾਰੀ ਤਬਦੀਲੀ ਲਿਆਂਦੀ। ਬਰਟਰਡ ਰਸਲ ਦੀ ਕਿਤਾਬ 'Why I am not a Chirsttan ' ਨੇ ਤਾਂ ਕੋਹਰ ਪਾ ਦਿੱਤੀ। ਕਾਰਲ ਮਾਰਕਸ ਅਤੇ ਗੋਰਕੀ ਨੇ ਵੀ ਮੇਰੇ ਵਿਚਾਰ ਸੈਟ ਕਰਨ ਵਿੱਚ ਹਿੱਸਾ ਪਾਇਆ। ਮੈਂ ਤਰਕਸੀਲ ਪਰਚੇ ਦਾ ਲਗਾਤਾਰ ਪਾਠਕ ਰਿਹਾ। ਡਾ. ਕਾਵੂਰ ਦੀਆਂ ਕਿਤਾਬਾਂ ਵੀ ਪੜ੍ਹੀਆਂ। ਬਲਵਿੰਦਰ ਬਰਨਾਲਾ ਦੀ ਬਰਤਾਨੀਆ ਫੇਰੀ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਿੱਧੇ ਸੰਪਰਕ ਵਿੱਚ ਆਇਆ। ਬਲਵਿੰਦਰ ਦੀ ਫੇਰੀ ਨਾਲ ਉਥੇ ਤਰਕਸ਼ੀਲ ਸੁਸਾਇਟੀ ਬਰਤਾਨੀਆ ਬਣੀ ਅਤੇ ਮੈਨੂੰ ਇਸਦਾ ਜਨਰਲ ਸਕੱਤਰ ਬਣਾਇਆ ਗਿਆ।

? *ਤਰਕਸ਼ੀਲ ਬਣਕੇ ਤੁਸੀਂ ਕਿਹੋ ਜਿਹਾ ਮਹਿਸੂਸ ਕਰ ਰਹੇ ਹੋਂ?*

ਉਤਰ : ਮੇਰੇ ਬਹੁਤ ਸਾਰੇ ਜਾਣੂ ਧਾਰਮਿਕ ਖਿਆਲਾਂ ਦੇ ਹਨ ਅਤੇ ਉਹ ਇਸ ਤਾਕ ਵਿੱਚ ਰਹਿੰਦੇ ਹਨ ਕਿ ਕਿਵੇਂ ਇਸਨੂੰ ਨਾਸਤਿਕ ਕਹਿਕੇ ਭੰਡੀਏ ਅਤੇ ਇਹ ਵੀ ਧਾਰਨਾ ਰੱਖਦੇ ਹਨ ਕਿ ਆਖਰ ਮੇਰਾ ਮਾੜਾ ਹੋਣਾ ਹੀ ਹੈ। ਉਹਨਾਂ ਦਾ ਮਾੜਾਂ ਹੁਣੀ ਹੋਈ ਜਾ ਰਿਹਾ ਜਦੋਂ ਮੂਰਖਤਾ ਵੱਸ ਆਰਥਿਕ ਅਤੇ ਮਾਨਸਿਕ ਸ਼ੋਸ਼ਣ ਕਰਵਾਈ ਜਾ ਰਹੇ ਹਨ। ਬਰਤਾਨੀਆ ਵਿਚਲੇ ਮੇਰੇ ਤਰਕਸ਼ੀਲ ਸੋਚ ਵਾਲੇ ਸਾਥੀ ਬਹੁਤ ਸੁਹਿਰਦ ਹਨ। ਲੈਸਟਰ ਤੋਂ ਸੋਹਣ ਸਿੰਘ ਸੀਤਲ ਅਤੇ ਕਵੈਂਟਰੀ ਤੋਂ ਅੱਛਰ ਸਿੰਘ ਖਰਲਵੀਰ, ਗਲਾਸਗੋ ਤੋਂ ਬਲਵੀਰ ਸਿੰਘ ਚੰਗੀ ਅਗਵਾਈ ਦੇ ਰਹੇ ਹਨ। ਬਰਮਿੰਘਮ ਵਿੱਚ ਅਵਤਾਰ ਤਾਰੀ, ਅਟਵਾਲ, ਸਾਥੀ ਭਗਵੰਤ,ਸ਼ੀਰਾ, ਸੁਰਿੰਦਰ ਅਤੇ ਸਚਦੇਵ ਵਿਰਦੀ, ਬਜੁਰਗ ਸਾਥੀ ਕਰਮ ਸਿੰਘ ਕਿਰਤੀ ਆਦਿ ਬਹੁਤ ਗੰਭੀਰ ਹਨ। ਇਸ ਵਿਚਾਰਧਾਰਾ ਦੇ ਫੈਲਾਅ ਲਈ ਹੁਣ ਇਕੱਲੇ ਬਰਮਿੰਘਮ ਵਿੱਚ ਅਸੀਂ ਤਰਕਸ਼ੀਲ ਦਾ 100 ਪਰਚਾ ਲਾਉਂਦੇ ਹਾਂ। ਕਵੈਂਟਰੀ ਵਿੱਚ 60 ਤੋਂ ਉਪਰ

- ਬਾਕੀ ਸਫਾ 6 ਤੇ

ਵਾਤਾਵਰਨ ਅਤੇ ਮਨੁੱਖ:

# ਵਾਤਾਵਰਨ ਦੇ ਦ੍ਰਿਸ਼ਟੀਕੋਣ ਤੋਂ ਪੰਜਾਬ

-ਡਾ. ਡੀ. ਪੀ. ਸਿੰਘ

ਵਾਤਾਵਰਨੀ ਪ੍ਰਦੂਸ਼ਣ ਸਾਡੇ ਚੌਗਿਰਦੇ ਵਿੱਚ ਉਸ ਅਸੁਖਾਂਵੀ ਤਬਦੀਲੀ ਨੂੰ ਕਿਹਾ ਜਾਂਦਾ ਹੈ ਜੋ ਮੁੱਖ ਤੌਰ ਉਤੇ ਮਨੁੱਖੀ ਕ੍ਰਿਆਵਾਂ ਕਾਰਨ ਵਾਪਰਦੀ ਹੈ। ਵਾਤਾਵਰਨੀ ਪ੍ਰਦੂਸ਼ਣ ਸੂਖਮ ਜੀਵਾਣੂਆ ਦੀ ਬਹੁਤਾਤ ਵਿੱਚ ਤਬਦੀਲੀ, ਚੌਗਿਰਦੇ ਦੇ ਭੌਤਿਕ ਤੇ ਰਸਾਇਣਕ ਬਣਤਰੀ- ਅੰਸ਼ਾਂ ਵਿਚ ਵਿਗਾੜ, ਵਿਕੀਰਨ ਸੰਚਾਰ ਕਾਰਜਾਂ ਵਿੱਚ ਵਿਕਾਰ ਅਤੇ ਊਰਜਾ ਪ੍ਰਾਪਤੀ ਕਾਰਜਾਂ ਵਿਚ ਬਦਲਾਵ ਕਾਰਨ ਵਾਪਰਦਾ ਹੈ।

ਪ੍ਰਦੂਸ਼ਣ ਅਕਸਰ ਪ੍ਰਤੱਖ ਨਜਰ ਆਉਂਦੇ ਭੈੜੇ ਪ੍ਰਭਾਵਾਂ ਦਾ ਕਾਰਨ ਬਣਦਾ ਹੈ। ਇਹ ਹਵਾ ਨੂੰ ਖਰਾਬ ਕਰਨ ਦਾ ਕਾਰਨ ਬਣਦਾ ਹੈ। ਦਰਿਆਵਾਂ ਤੇ ਝੀਲਾਂ ਵਿਖੇ ਜਲ ਪ੍ਰਦੂਸ਼ਣ ਦੇ ਰੂਪ ਵਿੱਚ ਇਹ ਮੱਛੀਆਂ ਤੇ ਹੋਰ ਜਲ ਜੀਵਾਂ ਦੀ ਮੌਤ ਦਾ ਕਾਰਨ ਬਣਦਾ ਹੈ। ਪ੍ਰਦੂਸ਼ਣ ਕਾਰਨ ਸ਼ਾਡੇ ਵਾਯੂਮੰਡਲ ਵਿੱਚ ਮੌਜੂਦ ਪ੍ਰਦੂਸ਼ਣ ਕਰਤਾ ਹਵਾ ਨੂੰ ਗੰਧਲੇ ਕਰਦੇ ਹੋਏ, ਇਸ ਨੂੰ ਸਾਹ ਲੈਣ ਦੇ ਅਯੋਗ ਬਣਾ ਦਿੰਦੇ ਹਨ। ਪਾਣੀ ਤੇ ਮਿੱਟੀ ਵਿੱਚ ਰਲ ਕੇ ਇਹ ਪ੍ਰਦੂਸ਼ਣ ਕਣ ਇਨ੍ਹਾਂ ਤੱਤਾਂ ਦੇ ਲਾਭਦਾਇਕ ਗੁਣਾ ਨੂੰ ਨਸ਼ਟ ਕਰ ਦਿੰਦੇ ਹਨ। ਜਿਸ ਕਾਰਨ ਬਨਸਪਤੀ ਜੀਵਾਂ ਤੇ ਮਨੁੱਖਾਂ ਨੂੰ ਡਾਢਾ ਨੁਕਸਾਨ ਉਠਾਉਣਾ ਪੈਂਦਾ ਹੈ।

ਪੰਜਾਬ ਵਿੱਚ ਵਾਤਾਵਰਨ ਦੀ ਸਥਿਤੀ ਕੋਈ ਬਹੁਤੀ ਵਧੀਆ ਨਹੀਂ ਹੈ। ਅੰਨੇਵਾਹ ਢੰਗ ਨਾਲ ਕੀਤੇ ਗਏ ਸ਼ਹਿਰੀਕਰਨ, ਉਦਯੋਗੀਕਰਨ, ਅਬਾਦੀ ਵਿੱਚ ਵਾਧੇ ਅਤੇ ਕੁਦਰਤੀ ਸੋਮਿਆ ਦੀ ਅੰਨੀ ਅਤੇ ਗੈਰ ਵਿਉਂਤੀ ਵਰਤੋਂ ਨੇ ਵਾੜਾਵਰਨ ਸੰਬੰਧਤ ਗੰਭੀਰ ਸਮੱਸਿਆਵਾਂ ਨੂੰ ਪੈਦਾ ਕਰ ਦਿੱਤਾ ਹੈ।

ਪੰਜਾਬ ਇੱਕ ਖੇਤੀ ਬਾੜੀ ਪ੍ਰਧਾਨ ਸੂਬਾ ਹੈ। ਇਸ ਸੂਬੇ ਦਾ ਕੁੱਲ ਰਕਬਾ 50362 ਵਰਗ ਕਿਲੋਮੀਟਰ ਹੈ। ਇਸ ਵਿੱਚ ਕੁੱਲ 17 ਜਿਲ੍ਹੇ ਹਨ। ਪੰਜਾਬ ਮੁੱਖ ਤੌਰ ਤੇ ਖੇਤੀ ਬਾੜੀ ਪ੍ਰਧਾਨ ਸੂਬਾ ਹੋਣ ਕਾਰਨ ਇਸ ਦੀ ਲੱਗਭੱਗ 70 ਪ੍ਰਤੀਸ਼ਤ ਵਸੋਂ ਖੇਤੀਬਾੜੀ ਕਾਰਜਾਂ ਵਿੱਚ ਮਸਰੂਫ ਹੈ। ਰਾਜ ਦਾ 85 ਪ੍ਰਤੀਸ਼ਤ ਹਿੱਸਾ ਖੇਤੀਬਾੜੀ ਸੰਬੰਧਤ ਪੈਦਾਵਾਰ ਕਾਰਜਾਂ ਹੇਠ ਹੈ। ਪੰਜਾਬ ਵਿਖੇ ਖਾਦ ਦੀ ਖਪਤ ਪੂਰੇ ਭਾਰਤ ਦੇ ਸਭਨਾਂ ਰਾਜਾਂ ਨਾਲੋਂ ਸਭ ਤੋਂ ਵਧੇਰੇ ਹੈ। ਇਸ ਰਾਜ ਵਿਖੇ ਕੁੱਲ 12162 ਪਿੰਡ ਅਤੇ 134 ਨਗਰ ਜਾਂ ਸ਼ਹਿਰ ਮੌਜੂਦ ਹਨ। ਪੰਜਾਬ ਵਿੱਚ ਵੱਡੇ ਉਦਯੋਗਾਂ ਦੀ ਸੰਖਿਆ 11,114 ਹੈ ਅਤੇ ਅਪ੍ਰੈਲ 1993 ਤੱਕ ਰਾਜ ਵਿਖੇ ਰਜਿਸਟਰਡ ਛੋਟੇ ਉਦਯੋਗਾਂ ਦੀ ਸੰਖਿਆ 1,88,000 ਸੀ।

## ਹਵਾ ਪ੍ਰਦੂਸ਼ਣ

ਹਵਾ ਦੀ ਸਵੱਛਤਾ ਦਾ ਮਿਆਰ ਉਸ ਦੇ ਵਿਭਿੰਨ ਬਣਤਰੀ ਅੰਸ਼ਾਂ ਦੀ ਮਾਤਰਾ ਉਤੇ ਨਿਰਭਰ ਕਰਦਾ ਹੈ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ, ਪੰਜਾਬ ਦੇ ਪ੍ਰਮੁੱਖ ਨਗਰਾਂ, ਲੁਧਿਆਣਾ, ਮੰਡੀ ਗੋਬਿੰਦਗੜ੍ਹ, ਅਮ੍ਰਿਤਸਰ, ਜਲੰਧਰ ਤੇ ਬਟਾਲਾ ਆਦਿ ਵਿਖੇ ਕੀਤੇ ਗਏ ਹਵਾ ਨਿਰੀਖਣ ਕਾਰਜਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਖੇਤਰਾਂ ਵਿਖੇ ਵਾਯੂਮੰਡਲ ਵਿੱਚ ਮੌਜੂਦ ਪਦਾਰਥੀ ਕਣਾਂ, ਨਾਈਟ੍ਰੋਜਨ ਦੇ ਆਕਸਾਈਡਾਂ ਅਤੇ ਸਲਫਰ ਡਾਈਆਕਸਾਈਡ ਦੀ ਮਾਤਰਾ ਨਿਸਚਿਤ

ਬਾਕੀ ਸਫਾ '5 ਦੀ

ਪਰਚੇ ਲੱਗਦੇ ਹਨ। ਕੁੱਲ ਮਿਲਾ ਕੇ ਕੰਮ ਭਖਿਆ ਹੈ। ਮੈਂ ਤਰਕਸ਼ੀਲ ਬਣਕੇ ਮਾਣ ਮਹਿਸੂਸ ਕਰ ਰਿਹਾ ਹਾਂ।

? *ਬਰਤਾਨੀਆਂ ਵਿਚਲੀਆਂ ਤਰਕਸ਼ੀਲ ਸਰਗਰਮੀਆਂ ਕਿਹੋ ਜਿਹੀਆਂ ਹਨ ?*

ਉਤਰ : ਬਰਤਾਨੀਆਂ ਦਾ ਮੀਡੀਆ ਬਹੁਤ ਤਕੜਾ ਹੈ। ਉਥੇ ਤੁਸੀਂ ਆਪਣੇ ਵਿਚਾਰ ਦੇ ਸਕਦੇ ਹੋਂ। ਇਥੋਂ ਤੱਕ ਕਿ ਈਸਾ ਮਸੀਹੰ ਦੇ ਵਿਰੋਧ ਵਿੱਚ ਵੀ। ਲੋਕ ਸੁਣਦੇ ਹਨ। ਅਸੀਂ ਤਾਂ ਬਾਬਿਆਂ ਮਗਰ ਪੈ ਨਿਕਲੇ ਹਾਂ। ਬੀ.ਬੀ.ਸੀ. ਤੋਂ ਰਾਸ਼ੀਫਲ ਬੰਦ ਕਰਵਾਉਣ ਵਿੱਚ ਸਫਲ ਹੋਏ ਹਾਂ। ਅਸੀਂ ਬਰਤਾਨੀਆ ਦੀ (ਗੋਰਿਆਂ ਦੀ) ਰੈਸ਼ਨੇਲਿਸਟ ਸੁਸਾਇਟੀ ਨਾਲ ਵੀ ਸੰਪਰਕ ਕਰ ਲਿਆ ਹੈ। ਸਾਧਾਂ ਸੰਤਾਂ ਮਗਰ ਇਮੀਗਰੇਸ਼ਨ ਵਾਲੇ ਵੀ ਪਾ ਰਹੇ ਹਾਂ। ਇਨਕਮ ਟੈਕਸ ਵਾਲੇ ਵੀ ਇਹਨਾਂ ਵਿਰੁਧ ਸਰਗਰਮ ਹੋਏ ਹਨ। ਮਾਨਸਿਕ ਰੋਗੀਆਂ ਦੇ ਇਲਾਜ ਲਈ ਸਮਾਜਿਕ ਸੰਸਥਾਵਾਂ ਵਾਲੇ ਵਿਭਾਗ ਦਾ ਸਹਾਰਾ ਲੈ ਰਹੇ ਹਾਂ। ਅਸੀਂ ਸਮਝਦੇ ਹਾਂ ਕਿ ਅੰਧਵਿਸ਼ਵਾਸ਼ੀ ਅਤੇ ਵਹਿਮਾਂ ਵਿੱਚ ਗਰੱਸੇ ਲੋਕ ਡਰੂ ਸੁਭਾਅ ਦੇ ਹੁੰਦੇ ਹਨ। ਸੋ ਅਸੀਂ ਥੋੜੇ ਹੁੰਦੇ ਹੋਏ ਵੀ ਤਕੜੇ ਹਾਂ, ਸੰਤੁਸ਼ਟ ਹਾਂ।

? *ਤਰਕਸ਼ੀਲਾਂ ਲਈ ਅਤੇ ਆਮ ਲੋਕਾਂ ਲਈ ਕੋਈ ਸੁਨੇਹਾਂ ?*

ਉਤਰ : ਤਰਕਸ਼ੀਲਾਂ ਲਈ ਇਹੋ ਸੁਨੇਹਾ ਹੈ ਕਿ ਜੋ ਜਹਾਦ ਅਸੀਂ ਛੇੜਿਆ ਹੈ ਇਸ ਲਈ ਹਰ ਵੇਲੇ ਅਤੇ ਲਗਾਤਾਰ ਕੋਸ਼ਿਸ਼ਾਂ ਦੀ ਜਰੂਰਤ ਹੈ। ਇੱਕ ਨਿੱਕੀ ਜਿਹੀ ਚਿੰਗਾੜੀ ਜੰਗਲ ਦਾ ਨਾਸ਼ ਕਰ ਦਿੰਦੀ ਹੈ। ਸੁੱਚਾ ਵਿਚਾਰ ਅੰਧਵਿਸ਼ਵਾਸ਼ਾਂ ਦੀ ਹਨੇਰੀ ਰਾਤ ਨੂੰ ਰੁਸ਼ਨਾ ਸਕਦਾ ਹੈ। ਹਾਰਾਂ ਤੋਂ ਸਬਕ ਸਿੱਖਕੇ ਅੱਗੇ ਵਧਣ ਲਈ ਨਵੇਂ ਉਪਰਾਲੇ ਅਤੇ ਤਕਨੀਕਾਂ ਦੀ ਲੋੜ ਹੈ।

ਆਮ ਲੋਕਾਂ ਲਈ ਮੇਰਾ ਇਹੋ ਸੁਨੇਹਾ ਹੈ ਕਿ ਉਹ ਤਰਕਸ਼ੀਲਾਂ ਦੀ ਸੁੱਚੀ ਵਿਚਾਰਧਾਰਾ ਨੂੰ ਸਮਝਣ ਅਤੇ ਆਪਣਾ ਸ਼ੋਸ਼ਣ ਹੋਣ ਤੋਂ ਫਿਰ ਹੀ ਬਚਾਇਆ ਜਾ ਸਕਦਾ ਹੈ।



ਵਾਤਾਵਰਨੀ ਮਿਆਰਾਂ ਨਾਲੋਂ ਬਹੁਤ ਵਧੇਰੇ ਹੈ।

ਹਵਾ ਪ੍ਰਦੂਸ਼ਣ ਦੇ ਪ੍ਰਮੁੱਖ ਸੋਮੇ- ਉਦਯੋਗ, ਆਵਾਜਾਈ ਦੇ ਸਾਧਨ, ਨਿਰਮਾਣ ਕਾਰਜ ਅਤੇ ਸ਼ੋਰ ਦੇ ਸ੍ਰੋਤ ਹਨ। ਪੰਜਾਬ ਵਿੱਚ ਹੁਣ ਤੱਕ 10,027 ਉਦਯੋਗਾਂ ਨੂੰ ਬਹੁਤ ਵਧੇਰੇ ਪ੍ਰਦੂਸ਼ਣ ਉਤਪਾਦਨ ਕਰਤਾ ਵਜੋਂ ਪਛਾਣਿਆ ਜਾ ਚੁੱਕਾ ਹੈ। ਜਿਨ੍ਹਾਂ ਵਿੱਚੋਂ 9423 ਛੋਟੇ ਦਰਜੇ ਦੇ ਉਦਯੋਗ ਹਨ।

ਭੱਠਿਆਂ ਤੋਂ ਨਿਕਲਦੀ ਰਾਖ (ਫਲਾਈ ਐਸ਼) ਜੋ ਹਵਾ ਪ੍ਰਦੂਸਸ਼ਣ ਦੇ ਕੰਟਰੋਲ ਕਾਰਜਾਂ ਵਿੱਚ ਸਭ ਤੋਂ ਵੱਡੀ ਸਮੱਸਿਆ ਦਾ ਕਾਰਨ ਬਣਦੀ ਰਹੀ ਹੈ, ਨੂੰ ਅੱਜਕੱਲ ਰੋਪੜ ਤੇ ਬਠਿੰਡਾ ਵਿਖੇ ਸਥਾਪਿਤ ਕੀਤੇ ਜਾ ਰਹੇ ਸੀਮਿੰਟ ਉਦਯੋਗਾਂ ਵਿਖੇ ਵਰਤੇ ਜਾਣ ਦੀ ਵੱਡੀ ਆਸ ਹੈ। ਅਪ੍ਰੈਲ 1995 ਤੋਂ ਚਾਵਲਾਂ ਦੀ ਫੱਕ (Rice Husk) ਨੂੰ ਖੁੱਲੇ ਤੌਰ ਉਤੇ ਰੱਖੇ ਤੇ ਜਲਾਏ ਜਾਣ ਉਤੇ ਪਬੰਦੀ ਲਾਈ ਜਾ ਚੁੱਕੀ ਹੈ। ਕਿਉਂਕਿ ਖੇਤੀਬਾੜੀ ਕਾਰਜਾਂ ਲਈ ਲੋੜੀਂਦੀ ਊਰਜਾ ਪ੍ਰਾਪਤੀ ਲਈ ਚਾਵਲਾਂ ਦੀ ਫੱਕ ਬਹੁਤ ਵਧੇਰੇ ਵਰਤੀ ਜਾ ਰਹੀ ਸੀ ਜਿਸ ਕਾਰਨ ਵਾਯੂਮੰਡਲ ਵਿੱਚ ਰਾਖ, ਧੂੜ ਤੇ ਸੂਖਮ ਕਣਾਂ ਦੀ ਮਾਤਰਾ ਲਗਾਤਾਰ ਵਧ ਰਹੀ ਸੀ।

ਵਾਹਨਾਂ ਤੋਂ ਉਤਪੰਨ ਪ੍ਰਦੂਸ਼ਣ, ਰਾਜ ਵਿਖੇ ਵਾਹਨਾਂ ਦੀ ਸੰਖਿਆ ਵਧਣ ਨਾਲ ਕਾਫੀ ਵਧ ਗਿਆ ਹੈ। ਸੰਨ 1980-81 ਵਿੱਚ ਪੰਜਾਬ ਵਿਚ ਸਿਰਫ 3.6 ਲੱਖ ਵਾਹਨ ਸਨ ਜੋ 1990-91 ਵਿੱਚ ਵਧ ਕੇ 13.29 ਲੱਖ ਹੋ ਗਏ। ਲੁਧਿਆਣਾ ਵਿਖੇ ਵਾਹਨਾਂ ਦੇ ਪ੍ਰਦੂਸ਼ਣ ਕਾਰਜਾਂ ਦੀ ਜਾਂਚ ਤੋਂ ਪਤਾ ਲੱਗਾ ਹੈ ਕਿ ਸੰਨ 1989 ਵਿੱਚ ਉਥੇ 2.4 ਲੱਖ ਵਾਹਨ ਸਨ ਜੋ ਸੰਨ 1995 ਵਿੱਚ ਵਧ ਕੇ 3.9 ਲੱਖ ਹੋ ਗਏ। ਸ਼ਹਿਰ ਵਿਖੇ ਦੋ ਪਹੀਆ ਵਾਹਨਾਂ ਦੀ ਸੰਖਿਆ ਕੁੱਲ ਵਾਹਨਾਂ ਦਾ 60 ਪ੍ਰਤੀਸ਼ਤ ਹੈ। ਸ਼ਹਿਰ ਦੇ ਕੇਵਲ 9% ਅਤੇ 3.5% ਬੱਸ ਤੇ ਟਰੱਕ ਹੀ ਮਿਥੇ ਮਿਆਰਾਂ ਨੂੰ ਪੂਰਾ ਕਰਦੇ ਹਨ।

ਵਾਹਨਾਂ ਦੀ ਮਾੜੀ ਹਾਲਤ ਅਤੇ ਪੈਟਰੋਲ ਦੀ ਮਾੜੀ ਗੁਣਤਾ(Quality) ਕਾਰਨ ਵੀ ਪ੍ਰਦੂਸ਼ਣ ਫੈਲਦਾ ਹੈ।ਸਨਅਤਾਂ ਵਿੱਚੋਂ ਨਿਕਲਦਾ ਧੂੰਆਂ, ਸੜਕਾਂ ਦੀ ਮੰਦੀ ਹਲਾਤ ਕਾਰਨ ਉਡਦੀ ਧੂੜ, ਜਰਾਇਤੀ ਰਹਿੰਦ-ਖੂੰਹਦ ਦੀ ਸਾੜ ਫੂਕ ਤੇ ਵਾਹਨਾਂ ਦੇ ਫਾਲਤੂ ਨਿਕਾਸ ਕਾਰਨ ਪੰਜਾਬ ਭਰ ਦੀ ਹਵਾ ਗੰਦੀ ਹੋ ਰਹੀ ਹੈ। ਜਿਸ ਕਾਰਨ ਐਲਰਜੀ, ਫੇਫੜਿਆਂ ਦੀ ਸੋਜ, ਖੰਘ ਤੇ ਸਾਹ ਨਲੀ ਦੀਆਂ ਬਿਮਾਰੀਆਂ ਪੰਜਾਬ ਦੇ ਪ੍ਰਮੁੱਖ ਸਨਅਤੀ ਕੇਂਦਰਾਂ ਤੇ ਨਗਰਾਂ ਵਿਖੇ ਆਮ ਹਨ।

## ਜਲ - ਪ੍ਰਦੂਸ਼ਣ

ਪੰਜਾਬ ਵਿਖੇ ਚਾਰ ਪ੍ਰਮੁੱਖ ਦਰਿਆ, ਸਤਲੁੱਜ, ਬਿਆਸ , ਰਾਵੀ ਅਤੇ ਘੱਗਰ ਰਾਜ ਦੀ ਸਤਹੀ ਪਾਣੀਆਂ ਦੇ ਸ੍ਰੋਤ ਹਨ। ਇਸ ਤੋਂ ਇਲਾਵਾ ਰਾਜ ਵਿਖੇ ਅਨੇਕਾਂ ਨਮ-ਸਥਲਾਂ, ਝੀਲਾਂ ਅਤੇ ਤਲਾਬ ਵੀ ਮੌਜੂਦ ਹਨ। ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੋਣ ਕਾਰਨ ਇਥੇ ਸਿੰਚਾਈ ਲਈ ਪਾਣੀ ਦੀ ਖਪਤ ਬਹੁਤ ਜ਼ਿਆਦਾ ਹੈ। ਪੰਜਾਬ ਦੇ ਬਹੁਤੇ ਦਰਿਆਵਾਂ ਦਾ ਪਾਣੀ ਸਿੰਚਾਈ ਖਾਤਰ ਨਹਿਰਾਂ ਵਿੱਚ ਪਾਇਆ ਜਾਂਦਾ ਹੈ ਜਿਸ ਦੇ ਨਤੀਜੇ ਵਜੋਂ ਦਰਿਆਵਾਂ ਵਿੱਚ ਪਾਣੀ ਬਹੁਤ ਨੀਂਵਾਂ ਰਹਿੰਦਾ ਹੈ। ਖੁਸ਼ਕ ਮੌਸਮ ਵਿੱਚ ਤਾਂ ਹਾਲਤ ਹੋਰ ਵੀ ਮਾੜੀ ਹੁੰਦੀ ਹੈ। ਫਿਕਰ ਵਾਲੀ ਗੱਲ ਇਹ ਹੈ ਕਿ ਦਰਿਆਵਾਂ ਵਿੱਚ ਜਿਹੜਾ ਪਾਣੀ ਬਚ ਜਾਂਦਾ ਹੈ ਉਹ ਸਨਅਤੀਕਰਨ ਤੇ ਸ਼ਹਿਰੀਕਰਨ ਕਾਰਜਾਂ ਕਾਰਨ ਗੰਦਾ ਹੋ ਜਾਂਦਾ ਹੈ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਕੀਤੇ ਗਏ ਅਧਿਅਨਾ ਨੇ ਦਰਸਾਇਆ ਹੈ ਕਿ ਰਾਜ ਦੇ ਸਾਰੇ ਹੀ ਦਰਿਆ ਪ੍ਰਦੂਸ਼ਤ ਹਨ। ਬੁੱਢੇ ਨਾਲੇ ਤੋਂ ਲੈ ਕੇ ਹਰੀਕੇ ਪੱਤਣ ਤੱਕ ਸਤਲੁੱਜ ਦੇ ਕੁੱਝ ਹਿੱਸੇ ਅਤੇ ਸਮੁੱਚਾ ਘੱਗਰ ਦਰਿਆ ਅਤਿਅੰਤ ਪ੍ਰਦੂਸ਼ਿਤ ਹਨ।

ਅਜਿਹਾ ਇਹਨਾਂ ਦਰਿਆਵਾਂ ਵਿਖੇ ਉਦਯੋਗਾਂ ਤੋਂ ਨਿਕਲਦੇ ਪਾਲਤੂ ਨਿਕਾਸਾਂ ਤੇ ਇਨ੍ਹਾਂ ਦਰਿਆਵਾਂ ਕੰਢੇ ਵਸੇ ਸ਼ਹਿਰਾਂ ਤੇ ਨਗਰਾਂ ਤੋਂ ਨਿਕਲੇ ਘਰੇਲੂ ਤੇ ਮਿਉਂਸੀਪਲ ਫਾਲਤੂ ਨਿਕਾਸਾਂ ਦੇ ਸੁੱਟੇ ਜਾਣ ਕਾਰਨ ਵਾਪਰ ਰਿਹਾ ਹੈ। ਬੁੱਢਾ-ਨਾਲਾ ਤੇ ਪੂਰਬੀ ਵੇਈ ਦੋ ਪ੍ਰਮੁੱਖ ਜਲ-ਧਾਰਾਵਾਂ ਹਨ ਜੋ ਸਤਲੁੱਜ ਦਰਿਆ ਵਿੱਚ ਗੰਦੇ ਪਾਣੀਆਂ ਨੂੰ ਲਿਜਾ ਸੁੱਟਦੀਆਂ ਹਨ। ਪਟਿਆਲਾ ਸ਼ਹਿਰ ਤੇ ਇਸ ਨੇੜਲੇ ਉਦਯੋਗਾਂ ਤੋਂ ਨਿਕਲ ਰਿਹਾ ਗੰਦਾ ਪਾਣੀ ਪਟਿਆਲਾ ਨਦੀ ਰਾਹੀਂ ਘੱਗਰ ਦਰਿਆ ਵਿੱਚ ਪਹੁੰਚ ਰਿਹਾ ਹੈ।

ਹੁਣ ਤੱਕ ਪੰਜਾਬ ਵਿੱਚ ਜਲ-ਪ੍ਰਦੂਸ਼ਣ ਪੈਦਾ ਕਰ ਰਹੇ 400 ਪ੍ਰਮੁੱਖ ਤੇ ਮਧਿਅਮ ਦਰਜੇ ਵਾਲੇ ਅਤੇ 900 ਛੋਟੇ ਸਤਰ ਦੇ ਪ੍ਰਦੂਸ਼ਤ ਕਰਤਾ ਉਦਯੋਗਾਂ ਬਾਰੇ ਪਤਾ ਲਗਾਇਆ ਜਾ ਚੁੱਕਾ ਹੈ। ਉਦਯੋਗਾਂ ਤੋਂ ਨਿਕਾਸੀ ਫਾਲਤੂ ਪਦਾਰਥਾਂ ਵਿੱਚ ਸੁਯੋਗ ਸੁਧਾਰ ਲਈ ਰਾਜ ਵਿਖੇ ਲੱਗਭੱਗ 50 ਪ੍ਰਤੀਸ਼ਤ ਉਦਯੋਗਾਂ ਵਿਖੇ ਉਚਿਤ ਟਰੀਟਮੈਂਟ ਪਲਾਂਟ ਲਗਾਏ ਜਾ ਚੁੱਕੇ ਹਨ।

## ਜਮੀਨ ਹੇਠਲੇ ਜਲ-ਭੰਡਾਰ

ਪੰਜਾਬ ਰਾਜ ਦੇ ਜਮੀਨ ਹੇਠਲੇ ਜਲ-ਸ੍ਰੋਤ, ਘਰੇਲੂ ਕਾਰਜਾਂ,ਤੇ ਉਦਯੋਗਿਕ ਕਾਰਜਾਂ ਲਈ ਵੱਡੇ ਪੈਮਾਨੇ ਤੇ ਵਰਤੇ ਜਾ ਰਹੇ ਹਨ। ਕਪੂਰਥਲਾ, ਜਲੰਧਰ, ਪਟਿਆਲਾ ਅਤੇ ਸੰਗਰੂਰ ਖੇਤਰ ਵਿਖੇ ਜਮੀਨ ਹੇਠਲੇ ਜਲ ਭੰਡਾਰਾਂ ਦੀ ਵਰਤੋਂ 50% ਤੱਕ ਹੈ।

ਪੰਜਾਬ ਰਾਜ ਦੇ ਲੱਗਭੱਗ 20% ਖੇਤਰ ਵਿਖੇ ਇਨ੍ਹਾਂ ਜਲ ਭੰਡਾਰਾਂ ਦੀ ਜਮੀਨ ਦੀ ਸਤਹ ਤੋਂ ਡੂੰਘਾਈ 0 ਤੋਂ 5 ਮੀਟਰ ਤੱਕ ਹੈ ਜਦ ਕਿ ਇੱਥੋਂ ਦੇ 55% ਖੇਤਰ ਵਿਖੇ ਇਹ ਡੂੰਘਾਈ 3 ਤੋਂ 10 ਮੀਟਰ ਹੈ। ਰਾਜ ਦੇ 25% ਖੇਤਰ ਵਿਖੇ ਜਮੀਨ ਹੇਠਲੇ ਜਲ ਭੰਡਾਰਾਂ ਦੀ ਡੂੰਘਾਈ ਜਮੀਨੀ ਸਤਹ ਤੋਂ 10 ਮੀਟਰ ਤੋਂ ਵੀ ਵਧੇਰੇ ਹੈ।

ਫਰੀਦਕੋਟ, ਫਿਰੋਜਪੁਰ, ਬਠਿੰਡਾ, ਮੁਕਤਸਰ ਅਤੇ ਸੰਗਰੂਰ ਖੇਤਰਾਂ ਵਿਖੇ ਜਮੀਨ ਹੇਠਲੇ ਪਾਣੀ ਭੰਡਾਰ ਖਾਰੇ ਤੇ ਬਕਬਕੇ ਹਨ। ਇਨ੍ਹਾਂ ਜਲ ਭੰਡਾਰਾਂ ਵਿੱਚ ਬਾਈਕਾਰਬੋਨੇਟ ਆਇਨਾ ਦੀ ਬਹੁਤਾਤ

ਹੈ। ਪੰਜਾਬ ਪ੍ਰਦੂਸਣ ਕੰਟਰੋਲ ਬੋਰਡ ਵੱਲੋਂ ਕੀਤੇ ਗਏ ਜਾਂਚ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਜਲੰਧਰ, ਲੁਧਿਆਣਾ, ਅੰਮ੍ਰਿਤਸਰ, ਰੋਪੜ, ਨੰਗਲ ਅਤੇ ਬਠਿੰਡਾ ਵਿਖੇ ਜਮੀਨ ਹੇਠਲੇ ਭੰਡਾਰਾਂ ਦੀ ਗੁਣਤਾ ਵੀ ਵਿਗੜ ਰਹੀ ਹੈ।

ਜੀ.ਟੀ. ਰੋਡ ਦੇ ਨਾਲ-ਨਾਲ ਲੁਧਿਆਣੇ ਜਿਲ੍ਹੇ ਵਿੱਚ ਧਰਤੀ ਹੇਠਲੇ ਪਾਣੀ ਵਿੱਚ 0.63 ਮਿਲੀਗ੍ਰਾਮ/ਅੰਲਟਰ ਹੈਕਸਾਵੇਲੈਂਟ ਕਰੋਮੀਅਮ ਅਤੇ 0.1 ਮਿਲੀਗ੍ਰਾਮ/ ਲਿਟਰ ਸਾਇਅਨਾਈਡ ਮੌਜੂਦ ਹੈ। ਇਸ ਤੋਂ ਇਲਾਵਾ ਬੁੱਢੇ ਨਾਲੇ ਦੇ ਨਾਲ-ਨਾਲ 23 ਐਮ.ਪੀ.ਐਨ/ 100 ਮਿਲੀਲੀਟਰ ਬੈਕਟੇਰਿਆਈ ਤੱਤ ਧਰਤੀ ਹੇਠਲੇ ਪਾਣੀ ਵਿੱਚ ਮੌਜੂਦ ਹਨ। ਜਲੰਧਰ ਵਿੱਚ ਨਕੋਦਰ ਰੋਡ ਦੇ ਨਾਲ-ਨਾਲ1644 ਤੋਂ 4300 ਮਿਲੀਗ੍ਰਾਮ/ਲਿਟਰ ਭਾਰਾ ਪਾਣੀ ਵੇਖਿਆ ਗਿਆ ਹੈ। ਜੋ ਕਿ ਬਹੁਤ ਵਧੇਰੇ ਮਾਤਰਾ ਹੈ। ਪੰਜਾਬ ਦੇ ਜਮੀਨ ਹੇਠਲੇ ਜਲ ਭੰਡਾਰਾਂ ਦੀ ਤਾਸੀਰ ਭਾਰੀ ਹੈ। ਉਨ੍ਹਾਂ ਵਿੱਚ ਨਿਕਲ ਦੀ ਮਾਤਰਾ ਵੀ ਵਧੇਰੇ ਵੇਖੀ ਗਈ ਹੈ।

ਪੀਣ ਵਾਲੇ ਪਾਣੀ ਵਿੱਚ ਹੈਕਸਾਵੇਲੈਂਟ ਕਰੋਮੀਅਮ ਦੀ ਮਾਤਰਾ 0.05 ਮਿਲੀਗ੍ਰਾਮ/ਲਿਟਰ ਤੋਂ ਵੱਧ ਨਹੀਂ ਹੋਣੀ ਚਾਹੀਦੀ। ਇਸ ਤੋਂ ਵੱਧ ਮਾਤਰਾ ਹੋਣ ਨਾਲ ਇਹ ਪਾਣੀ ਪੀਣ ਨਾਲ ਪੇਟ ਦੀਆਂ ਕਈ ਬੀਮਾਰੀਆਂ ਲੱਗਣ ਦਾ ਖਤਰਾ ਪੈਦਾ ਹੋ ਜਾਂਦਾ ਹੈ। ਘਰੇਲੂ ਸੋਮਿਆਂ ਤੋਂ ਨਿਕਲਦੇ ਗੰਦੇ ਪਾਣੀ ਤੇ ਸਨਅਤੀ ਪ੍ਰਦੂਸ਼ਣ ਤੋਂ ਇਲਾਵਾ ਮਨੁੱਖ ਦੀਆਂ ਹੋਰ ਸਰਗਰਮੀਆਂ ਵੀ ਵਾਤਾਵਰਨ ਉਤੇ ਮਾੜਾ ਅਸ਼ਰ ਪਾ ਰਹੀਆਂ ਹਨ। ਖਾਦਾਂ ਅਤੇ ਕੀਟ ਨਾਸ਼ਕਾਂ ਦੀ ਵਧੇਰੇ ਵਰਤੋਂ ਕਾਰਨ ਧਰਤੀ ਉਤਲਾ ਪਾਣੀ ਹੀ ਗੰਦਾ ਨਹੀਂ ਹੁੰਦਾ ਸਗੋਂ ਜਮੀਨ ਹੇਠਲੇ ਪਾਣੀ ਭੰਡਾਰ ਤੇ ਮਿੱਟੀ ਵੀ ਪ੍ਰਦੂਸ਼ਤ ਹੋ ਜਾਂਦੇ ਹਨ।

ਰਾਜ ਦੇ ਕੁਝ ਹਿਸਿਆਂ ਵਿੱਚ ਜਮੀਨ ਹੇਠਲਾ ਪਾਣੀ, ਖੇਤੀਬਾੜੀ ਕਾਰਜਾਂ ਲਈ ਲੋੜੋਂ ਵੱਧ ਵਰਤਿਆ ਜਾ ਰਿਹਾ ਹੈ। ਧਰਤੀ ਹੇਠਲੇ ਪਾਣੀ ਦਾ ਪੱਧਰ ਬਾਰਸ਼ ਦੇ ਪਾਣੀ ਨਾਲ ਪਹਿਲਾਂ ਤਾਂ ਠੀਕ ਥਾਂ ਤੇ ਆ ਜਾਂਦਾ ਸੀ ਪਰ ਹੁਣ ਧਰਤੀ ਹੇਠਲੇ ਪਾਣੀ ਦੀ ਖਪਤ ਇੰਨੀ ਵਧ ਗਈ ਹੈ ਕਿ ਬਾਰਸ਼ ਵੀ ਕੁੱਝ ਨਹੀਂ ਕਰ ਸਕਦੀ। ਫਲਸਰੂਪ ਜਮੀਨ ਹੇਠਲੇ ਭੰਡਾਰ ਤੇਜੀ ਨਾਲ ਸੱਖਣੇ ਹੋ ਰਹੇ ਹਨ ਤੇ ਪਾਣੀ ਪ੍ਰਾਪਤੀ ਲਈ, ਜਮੀਨ ਨੂੰ ਡੂੰਘਾ ਤੇ ਹੋਰ ਡੂੰਘਾ ਪੁੱਟਣਾ ਪੈ ਰਿਹਾ ਹੈ।

### ਭੂ - ਖੋਰ

ਪੰਜਾਬ ਦੇ ਵੱਡੇ ਖੇਤਰ ਦੀ ਮਿੱਟੀ ਕਛਾਰ (Alluvium) ਰੂਪ ਹੈ ਤੇ ਇਹ ਬਹੁਤ ਹੀ ਮੁਸਾਮਦਾਰ ਸੁਭਾਅ ਦੀ ਹੈ। ਇੱਥੋਂ ਦੇ ਪਹਾੜੀ ਖੇਤਰ ਦੀ ਮਿੱਟੀ ਬਹੁਤ ਰੇਤੀਲੀ ਹੈ। ਇੱਥੋਂ ਦੀ ਮਿੱਟੀ ਦਾ ਸੁਭਾਅ ਮੋਟਾ ਤੇ ਖੁਰਦਰਾ ਹੋਣ ਕਾਰਨ ਇਸ ਵਿੱਚ ਪਾਣੀ ਭੰਡਾਰ ਕਰਨ ਦੀ ਸਮਰੱਥਾ ਬਹੁਤ ਘੱਟ ਹੈ। ਰਾਜ ਦੀ 50% ਤੋਂ ਵੀ ਵਧੇਰੇ ਭੂਮੀ ਵਿੱਚ ਨਾਈਟ੍ਰੋਜਨ ਤੱਤ ਦੀ ਵੱਡੀ ਘਾਟ ਹੈ। 25% ਭੂਮੀ ਖੇਤਰ ਵਿੱਚ ਫਾਸਫੋਰਸ ਦੀ ਘਾਟ ਹੈ। ਕਾਰਬਨ ਤੱਤ ਦੀ ਮਾਤਰਾ ਵੀ ਕਾਫੀ ਘੱਟ ਹੈ।

ਰਾਜ ਦੀ ਲੱਗਭੱਗ 10% ਭੂਮੀ ਪਾਣੀ ਕਾਰਨ ਖੋਰ ਦਾ ਸ਼ਿਕਾਰ ਹੈ। ਇੱਥੇ ਭੂ ਖੋਰ, ਖਾਰੇਪਣ, ਸੇਮ ਅਤੇ ਜਲ ਪ੍ਰਦੂਸ਼ਣ ਦੀਆਂ ਸਮੱਸਿਆਵਾਂ ਭੂਮੀ ਦੇ ਗੁਣਾ ਵਿੱਚ ਵਿਕਾਰ ਪੈਦਾ ਕਰ ਰਹੀਆਂ ਹਨ। ਰਾਜ ਦੇ ਕਈ ਭਾਗਾਂ ਵਿੱਚ ਤੇਜ ਹਵਾਵਾਂ ਵੀ ਭੂ ਖੋਰ ਦੀ ਸਮੱਸਿਆ ਵਿੱਚ ਵਾਧਾ ਕਰ ਰਹੀਆਂ ਹਨ। ਫਿਰੋਜਪੁਰ ਤੇ ਸੰਗਰੂਰ ਆਦਿ ਜਿਲ੍ਹਿਆਂ ਵਿਖੇ ਪਾਣੀ ਦੇ ਖਾਰੇਪਣ ਦੀ ਸਮੱਸਿਆ ਪ੍ਰਮੁੱਖ ਹੈ। ਗੁਰਦਾਸਪੁਰ,ਅੰਮ੍ਰਿਤਸਰ, ਫਿਰੋਜਪੁਰ ਤੇ ਸੰਗਰੂਰ ਆਦਿ ਜਿਲ੍ਹਿਆਂ ਵਿਖੇ ਸੇਮ ਦੀ ਸਮੱਸਿਆ ਹੈ। ਰਾਜ ਵਿਖੇ ਸਥਿਤ ਕਾਗਜ ਤੇ ਗੱਤਾ ਉਦਯੋਗ, ਕੱਪੜਾ ਤੇ ਰੰਗਾਈ ਉਦਯੋਗ, ਡਿਸਟਿੱਲਰੀਜ ਆਦਿ ਆਪਣੇ ਫਾਲਤੂ ਨਿਕਾਸੀ ਪਾਣੀ (ਬਿਨ੍ਹਾਂ ਵਿਸ਼ੇਸ਼ ਉਪਚਾਰ ਤੋਂ) ਜਮੀਨ ਉਤੇ ਸੁੱਟ ਰਹੇ ਹਨ ਤੇ ਇਹ ਪਾਣੀ ਬਹੁਤ ਵਾਰ ਸਿੰਚਾਈ ਕਾਰਜਾਂ ਲਈ ਵੀ ਵਰਤਿਆ ਜਾਂਦਾ ਹੈ ਜਿਸ ਕਾਰਨ ਭੂ -ਪ੍ਰਦੂਸ਼ਣ ਪੈਦਾ ਹੋ ਰਿਹਾ ਹੈ।

### ਭੂ- ਪ੍ਰਦੂਸ਼ਣ

ਪੰਜਾਬ ਰਾਜ ਦਾ ਵੱਡਾ ਖੇਤਰ ਖੇਤੀਬਾੜੀ ਕਾਰਜਾਂ ਲਈ ਵਰਤਿਆ ਜਾਂਦਾ ਹੈ। ਪਰ ਇਸਤੋਂ ਇਲਾਵਾ ਇੱਥੇ ਜਲਸ੍ਰੋਤ ਜੰਗਲ, ਨਗਰ, ਸ਼ਹਿਰ, ਕਸਬੇ ਤੇ ਪਿੰਡ ਵੀ ਮੌਜੂਦ ਹਨ। ਉਦਯੋਗ, ਚਰਾਗਾਹਾਂ, ਨਮਸਥਲ ਤੇ ਵਪਾਰਕ ਅਦਾਰੇ ਵੀ ਮੌਜੂਦ ਹਨ। ਰਾਜ ਵਿੱਚ 134 ਨਗਰ ਜਾਂ ਸ਼ਹਿਰ ਹਨ ਅਤੇ 58 ਕਸਬੇ ਹਨ। ਰਾਜ ਦਾ 113.26 ਵਰਗ ਕਿਲੋਮੀਟਰ ਖੇਤਰ ਉਦਯੋਗਿਕ ਕਾਰਜਾਂ ਲਈ ਰਾਖਵਾਂ ਕੀਤਾ ਗਿਆ ਹੈ।

ਪਿਛਲੇ ਦਸ ਸਾਲਾਂ ਦੌਰਾਨ ਰਾਜ ਦੀ ਅਬਾਦੀ ਵਿੱਚ ਵਾਧਾ 20.26 ਪ੍ਰਤੀਸ਼ਤ ਹੋ ਰਿਹਾ ਹੈ। ਇੱਥੇ ਜਨਸੰਖਿਆ ਘਣਤਾ 401 ਵਿਅਕਤੀ ਪ੍ਰਤੀ ਵਰਗ ਕਿਲੋਮੀਟਰ ਹੈ। ਲੁਧਿਆਣੇ ਜਿਲੇ ਵਿਖੇ ਇਹ ਮਾਤਰਾ ਬਹੁਤ ਵਧੇਰੇ ਹੈ। ਰਾਜ ਵਿੱਚ ਸ਼ਹਿਰੀ ਅਬਾਦੀ 29.22% ਅਤੇ ਪੇਂਡੂ ਜਨਸੰਖਿਆ 70.28% ਹੈ। ਰਾਜ ਵਿੱਚ ਹੋਏ ਤੀਬਰ ਸ਼ਹਿਰੀਕਰਨ ਦੇ ਫਲਸਰੂਪ, ਇੱਥੇ ਮੁੱਢਲੀਆਂ ਲੋੜਾਂ (Basic ameniteis) ਦੀ ਪੂਰਤੀ ਵੱਲ ਵਧੇਰੇ ਧਿਆਨ ਨਹੀਂ ਦਿੱਤਾ ਗਿਆ ਜਿਸ ਕਾਰਨ ਰਾਜ ਦੇ ਨਗਰਾਂ ਤੇ ਸ਼ਹਿਰਾਂ ਵਿਖੇ ਵਾਤਾਵਰਨੀ ਸਵੱਛਤਾ ਵਿੱਚ ਵੱਡੀ ਘਾਟ ਪੈਦਾ ਹੋ ਗਈ ਹੈ।

ਤੀਬਰ ਜਨਸੰਖਿਆ ਵਾਧੇ, ਉਦਯੋਗੀਕਰਨ ਤੇ ਸ਼ਹਿਰੀਕਰਨ ਕਾਰਨ ਠੋਸ ਫਾਲਤੂ ਪਦਾਰਥਾਂ ਦੀ ਵੱਡੀ ਮਾਤਰਾ ਪੈਦਾ ਹੋਈ ਹੈ। ਰਾਜ ਵਿੱਚ ਉਦਯੋਗਾਂ ਤੋਂ ਹਰ ਸਾਲ ਪੈਦਾ ਕੀਤੇ ਜਾ ਰਹੇ ਠੋਸ ਫਾਲਤੂ ਪਦਾਰਥਾ ਦੀ ਮਾਤਰਾ ਇੱਕ ਲੱਖ ਦਸ ਹਜਾਰ ਟਨ ਹੈ। ਲੁਧਿਆਣੇ ਵਿਖੇ ਹਰ ਰੋਜ ਇੱਕ ਹਜਾਰ ਮੀਟਰਿਕ ਟਨ ਠੋਸ ਫਾਲਤੂ ਪਦਾਰਥ



ਸਿਰਫ ਮਿਉਂਸੀਪਲ ਕਾਰਜਾਂ ਤੋਂ ਹੀ ਪੈਦਾ ਹੋ ਰਹੇ ਹਨ। ਜਿਨ੍ਹਾਂ ਦਾ ਸਿਰਫ 63% ਹਿੱਸਾ ਹੀ ਉਚਿਤ ਢੰਗ ਨਾਲ ਨਸ਼ਟ ਕੀਤਾ ਜਾ ਰਿਹਾ ਹੈ। ਉਪਰੋਕਤ ਕਾਰਜਾਂ ਤੋਂ ਪੈਦਾ ਹੋਏ ਠੋਸ ਫਾਲਤੂ ਪਦਾਰਥ ਆਮ ਕਰਕੇ ਸ਼ਹਿਰੋਂ ਬਾਹਰ ਟੋਏ-ਟਿੱਬੇ ਭਰਨ ਲਈ ਵਰਤੇ ਜਾਂਦੇ ਹਨ ਜਦ ਕਿ ਇਹਨਾਂ ਫਾਲਤੂ ਪਦਾਰਥਾ ਦਾ ਵੱਡਾ ਹਿੱਸਾ ਸ਼ਹਿਰ ਦੀਆਂ ਗਲੀਆਂ, ਬਜਾਰਾਂ ਅਤੇ ਸੜਕਾਂ ਉਤੇ ਪਿਆਂ ਬੀਮਾਰੀਆਂ ਦੇ ਕੀਟਾਣੂਆਂ, ਮੱਖੀਆਂ ਤੇ ਮੱਛਰਾਂ ਦਾ ਜਨਮ ਸਰੋਤ ਬਣਦਾ ਰਹਿੰਦਾ ਹੈ।

ਲੁਧਿਆਣੇ ਵਿਖੇ ਬੁੱਢਾ ਨਾਲਾ ਕਦੇ ਤਾਜੇ ਪਾਣੀ ਦੀ ਧਾਰਾ ਸੀ। ਸੰਨ 1964 ਤੋਂ ਪਹਿਲਾਂ ਇਸਦੇ ਪਾਣੀਆਂ ਵਿੱਚ 56 ਕਿਸਮ ਦੀਆ ਮੱਛੀਆਂ ਮੌਜੂਦ ਸਨ। ਪ੍ਰੰਤੂ ਅੱਜ ਇਸ ਵਿੱਚ ਕਿਸੇ ਵੀ ਕਿਸਮ ਦੀ ਮੱਛੀ ਦੀ ਹੋਂਦ ਨਹੀਂ ਮਿਲਦੀ। ਕਿਉਂਕਿ ਇਸਦੇ ਪਾਣੀ ਦਾ ਜਹਿਰੀਲਾਪਣ ਮਾਰੂ ਤੇ ਘਾਤਕ ਹੈ। ਇਸ ਨਾਲੇ ਦੇ ਕਿਨਾਰੇ ਜਨ-ਪਖਾਨਾ ਘਰ ਹਨ। ਇਸ ਨਾਲੇ ਦਾ ਪਾਣੀ ਕੱਚੀਆਂ ਸਬਜੀਆਂ ਧੋਣ ਲਈ ਵਰਤਿਆਂ ਜਾਂਦਾ ਹੈ। ਧੋਬੀ ਇਸਦੇ ਪਾਣੀ ਵਿੱਚ ਕੱਪੜੇ ਧੋਂਦੇ ਹਨ। ਫਲਸਰੂਪ ਇਸ ਪਾਣੀ ਨਾਲ ਸਾਫ ਕੀਤੇ ਕੱਪੜੇ ਤੇ ਸਬਜੀਆਂ ਦੁਆਰਾ ਅਨੇਕਾ ਬਿਮਾਰੀਆਂ ਦੇ ਕੀਟਾਣੂ ਤੇ ਘਾਤਕ ਰਸਾਇਣ ਮਨੁੱਖੀ ਜੀਵਨ ਪ੍ਰਣਾਲੀ ਵਿੱਚ ਪਹੁੰਚ ਜਾਂਦੇ ਹਨ। ਬੁੱਢੇ ਨਾਲੇ ਵਿੱਚ ਤੈਰ ਰਹੀ ਗੰਦਗੀ ਤੋਂ ਉਠ ਰਹੀ ਬਦਬੂ ਇਸਦੇ ਦੇ ਨਜਦੀਕੀ ਖੇਤਰ ਦੇ ਵਾਸੀਆਂ ਦਾ ਨੱਕ ਵਿੱਚ ਦਮ ਕਰੀ ਰਖਦੀ ਹੈ।

ਬੁੱਢੇ ਨਾਲੇ ਦਾ ਪਾਣੀ ਸਤਲੁੱਜ ਵਿੱਚ ਮਿਲ, ਨੇੜਲੇ ਪਿੰਡਾਂ ਤੇ ਨਗਰਾਂ ਦੇ ਜਲ ਸਰੋਤਾਂ ਨੂੰ ਪ੍ਰਦੂਸ਼ਿਤ ਕਰਦਾ ਹੈ। ਇਨ੍ਹਾਂ ਪਿੰਡਾਂ ਤੇ ਨਗਰਾਂ ਦੇ ਪਾਣੀ ਪੂਰਤੀ ਸਿਸਟਮ, ਇਨ੍ਹਾਂ ਜਲ ਸਰੋਤਾਂ ਵਿੱਚ ਮੌਜੂਦ ਪ੍ਰਦੂਸਣ ਨੂੰ ਨੱਥ ਪਾਉਣ ਤੋਂ ਅਸਮਰਥ ਹੈ।

ਪੰਜਾਬ ਦੇ ਪਿੰਡਾਂ ਨਗਰਾਂ ਤੇ ਸ਼ਹਿਰਾਂ ਵਿੱਚ ਕੂੜੇ-ਕਰਕਟ, ਗੋਹਾ-ਕੂੜਾ, ਘਰੇਲੂ ਫਾਲਤੂ ਪਦਾਰਥਾਂ ਦਾ ਸੁੱਟ ਸੁਟਾਵ ਵਿਉਂਤਵੱਧ ਨਾ ਹੋਣ ਕਾਰਨ ਗੰਭੀਰ ਵਾਤਾਵਰਨੀ ਸਮੱਸਿਆਵਾਂ ਦਾ ਕਾਰਨ ਬਣ ਰਿਹਾ ਹੈ ਤੇ ਭੂ-ਪ੍ਰਦੂਸ਼ਣ ਨੂੰ ਵੱਡੇ ਪੈਮਾਨੇ ਤੇ ਪੈਦਾ ਕਰ ਰਿਹਾ ਹੈ।ਖੇਤੀਬਾੜੀ ਕਾਰਜਾਂ ਵਿੱਚ ਰਸਾਇਣੀ ਖਾਦਾਂ ਤੇ ਕੀਟਨਾਸ਼ਕ ਦਵਾਈਆਂ ਦੀ ਵਧੇਰੇ ਵਰਤੋਂ ਵੀ ਭੂ-ਪ੍ਰਦੂਸ਼ਣ ਨੂੰ ਵਧਾ ਰਹੀ ਹੈ। ਰਾਜ ਵਿਖੇ ਹਰ ਸਾਲ 45 ਕਿਸਮਾਂ ਦੇ ਲੱਗਭੱਗ 4353 ਟਨ ਕੀਟਨਾਸ਼ਕ ਵਰਤੇ ਜਾ ਰਹੇ ਹਨ। ਜੋ ਭੂ-ਪ੍ਰਦੂਸਣ ਤੇ ਹਵਾ ਪ੍ਰਦੂਸ਼ਣ ਵਿੱਚ ਵਾਧਾਂ ਕਰ ਰਹੇ ਹਨ।

### ਜੰਗਲੀ ਖੇਤਰ ਦੀ ਘਾਟ

ਪੰਜਾਬ ਰਾਜ ਦਾ ਕੁੱਲ 2868 ਵਰਗ ਕਿਲੋਮੀਟਰ ਹੀ ਜੰਗਲ ਹੇਠ ਹੈ। ਇਹ ਜੰਗਲੀ ਖੇਤਰ ਵੀ ਵੱਧੇਰੇ ਸੰਘਣਾ ਨਹੀਂ ਹੈ। ਇਸ ਜੰਗਲੀ ਖੇਤਰ ਦਾ ਵੱਡਾ ਹਿੱਸਾ ਸ਼ਿਵਾਲਕ ਪਹਾੜੀਆਂ ਦੀ ਜੱਦ ਵਿੱਚ ਹੈ। ਇੱਥੇ 5 ਕਿਸਮਾਂ ਦੇ ਕੁਦਰਤੀ ਜੰਗਲ ਹਨ। ਪੰਜਾਬ ਰਾਜ ਦੇ ਕੁੱਲ ਖੇਤਰ ਦਾ ਸਿਰਫ 5.7% ਹਿੱਸਾ ਹੀ ਜੰਗਲਾਂ ਹੇਠ ਹੈ ਜੋ ਇੱਕ ਬਹੁਤ ਹੀ ਘੱਟ ਮਾਤਰਾ ਹੈ। ਭਾਰਤੀ ਜੰਗਲਾਤ ਨੀਤੀ ਅਨੁਸਾਰ ਇਹ ਖੇਤਰ 33% ਹੋਣਾ ਅਤਿ ਜਰੂਰੀ ਹੈ। ਪੰਜਾਬ ਵਿਖੇ ਸੰਘਣੇ ਜੰਗਲਾਂ ਵਾਲਾ ਖੇਤਰ ਸਿਰਫ 5% ਹੀ ਹੈ। ਸਾਨੂੰ ਸੁਚੇਤ ਹੋਣ ਦੀ ਲੋੜ ਹੈ ਨਹੀਂ ਤਾਂ ਇੰਝ ਹੀ ਬਾਕੀ ਬਚਦਾ ਜੰਗਲੀ ਖੇਤਰ ਵੀ ਸਾਡੀ ਅਗਿਆਨਤਾ ਵੱਸ ਹੌਲੀ-ਹੌਲੀ ਨਸ਼ਟ ਹੋ ਜਾਵੇਗਾ।

ਪੰਜਾਬ ਵਿਖੇ ਘਣੇ ਜੰਗਲਾਂ ਦੀ ਘਾਟ ਕਾਰਨ ਇੱਥੋਂ ਦਾ ਜੰਗਲੀ ਜੀਵਨ ਬਹੁਤ ਪ੍ਰਭਾਵਿਤ ਹੋਇਆ ਹੈ। ਸ਼ਿਵਾਲਿਕ ਪਹਾੜੀ ਖੇਤਰ ਅਤੇ ਨਮ ਸਥਲਾਂ ਵਿਖੇ ਹੀ ਪੰਜਾਬ ਦੀਆਂ ਪ੍ਰਮੁੱਖ ਜੰਗਲੀ ਜੀਵ ਵੰਨਗੀਆਂ ਨਜਰ ਆਉਂਦੀਆਂ ਹਨ। ਪੰਜਾਬ ਰਾਜ ਵਿਖੇ ਜੰਗਲੀ ਜੀਵਾਂ ਦੀ ਸੁਰੱਖਿਆ ਲਈ 6 ਪਨਾਹਗਾਹਾਂ, 2 ਚਿੜੀਆ ਘਰ ਅਤੇ ਹਿਰਨਾਂ ਲਈ 3 ਬਾਗ ਸੰਥਾਪਿਤ ਕੀਤੇ ਗਏ ਹਨ।

ਪੰਜਾਬ ਰਾਜ ਦਾ ਲੱਗਭੱਗ 23000 ਹੈਕਟੇਅਰ ਖੇਤਰ ਨਮ-ਸਥਲਾਂ ਹੇਠ ਹੈ। ਪੰਜਾਬ ਦੀਆਂ ਪ੍ਰਮੁੱਖ ਨਮ-ਸਥਲਾਂ ਹਨ - ਹਰੀਕੇ, ਕਾਂਜਲੀ ਅਤੇ ਰੋਪੜ। ਜੋ ਭਾਰਤ ਸਰਕਾਰ ਵੱਲੋਂ ਵੀ ਰਾਸ਼ਟਰੀ ਨਮ-ਸਥਲਾਂ ਵਜੋਂ ਮਾਨਤਾ ਪ੍ਰਾਪਤ ਹਨ। ਇਨ੍ਹਾਂ ਨਮ-ਸਥਲਾਂ ਵਿਖੇ ਜਲ ਜੀਵਾਂ ਦੀ ਵੱਡੀ ਹੋਂਦ ਮੌਜੂਦ ਹੈ ਤੇ ਇੱਥੇ ਪ੍ਰਵਾਸੀ ਪੰਛੀ ਵੀ ਆਉਂਦੇ ਹਨ। ਰਾਜ ਵਿਖੇ ਕੁਦਰਤੀ ਜੰਗਲੀ ਖੇਤਰ ਦੀ ਘਾਟ ਨੇ ਰਾਜ ਦੀ ਜੀਵ ਵਿਭਿੰਨਤਾ ਨੂੰ ਡਾਢੀ ਸੱਟ ਮਾਰੀ ਹੈ। ਪੰਜਾਬ ਵਿਖੇ 1879 ਕਿਸਮਾਂ ਦੇ ਐਨਜੀਓ ਸਪਰਮਿਕ ਪੌਦੇ, 38 ਕਿਸਮਾਂ ਦੇ ਦੁਧਾਰੂ, 328 ਕਿਸਮਾਂ ਦੇ ਪੰਛੀ ਅਤੇ 116 ਕਿਸਮਾਂ ਦੀਆਂ ਮੱਛੀਆਂ ਮੌਜੂਦ ਹਨ। ਰਾਜ ਵਿਖੇ ਪਾਲਤੂ ਪੌਦਿਆਂ ਤੇ ਜੀਵਾਂ ਦੀ ਗਿਣਤੀ ਵੀ ਕਾਫੀ ਘਟ ਚੁੱਕੀ ਹੈ।

ਰਾਜ ਵਿਖੇ ਹੁਸੈਨੀਵਾਲਾ, ਢੋਲਵਾਹਾ, ਸ਼ੈਲੀ, ਮੰਗਰੋਵਾਲ, ਨੰਗਲ ਵਿਖੇ ਵੀ ਨਮ-ਸਥਲਾਂ ਮੌਜੂਦ ਹਨ। ਰਾਜ ਦੀਆਂ ਨਮ-ਸਥਲਾਂ, ਕੂੜੇ-ਕਰਕਟ ਦੇ ਸੁੱਟਣ ਕਾਰਨ, ਜੰਗਲੀ ਬੂਟੀ ਦੇ ਉਗਣ ਕਾਰਨ, ਪ੍ਰਦੂਸ਼ਣ ਤੇ ਚਰਾਗਾਹਾਂ ਵਜੋਂ ਵਰਤਣ ਕਾਰਨ ਖਰਾਬ ਹੋ ਰਹੀਆਂ ਹਨ। ਅੱਜ ਨਮ-ਸਥਲਾਂ ਦਾ ਖੇਤਰ ਮਨੁੱਖੀ ਵਿਕਾਸ ਕ੍ਰਿਆਵਾਂ ਕਾਰਨਵੀ ਘਟਦਾ ਜਾ ਰਿਹਾ ਹੈ। ਰਾਜ ਵਿੱਚ ਕੁੱਝ ਨਮ-ਸਥਲਾਂ ਵਿਖੇ ਇੱਕ ਫਸਲ ਨੂੰ ਬਾਰ-ਬਾਰ ਬੀਜਣ ਕਾਰਨ ਤੇ ਬਹੁਤ ਵਧੇਰੇ ਕੀਟ ਨਾਸ਼ਕਾਂ ਤੇ ਰਸਾਇਣੀ ਖਾਦਾਂ ਦੀ ਵਰਤੋਂ ਕਾਰਨ, ਉਥੋਂ ਦੇ ਪੌਦਾ ਤੇ ਜੀਵ ਜਗਤ ਨੂੰ ਵੱਡਾ ਨੁਕਸਾਨ ਪਹੁੰਚਿਆ ਹੈ।

ਨਮ-ਸਥਲਾਂ ਵਿਖੇ ਤਲਛੱਟਾ ਤੇ ਗਾਰ ਦੀ ਬਹੁਤਾਤ, ਨਮ-ਸਥਲਾਂ ਦੇ ਚੌਗਿਰਦੇ ਦੇ ਖੇਤਰ ਵਿਖੇ ਰੁੱਖਾਂ ਦਾ ਵਿਨਾਸ਼ ਤੇ ਪਸ਼ੂਆਂ ਦੇ ਚਾਰਨ ਦੀਆਂ ਕ੍ਰਿਆਵਾਂ ਕਾਰਨ ਵੀ ਨਮ-ਸਥਲਾਂ ਭੈੜੇ ਰੂਪ ਵਿੱਚ ਪ੍ਰਭਾਵਿਤ ਹੋਈਆਂ ਹਨ। ਲੋੜ ਹੈ ਇਨ੍ਹਾਂ ਨਮ-ਸਥਲਾਂ ਤੇ ਸੰਬੰਧਿਤ ਜੰਗਲੀ ਖੇਤਰਾਂ ਦੀ ਸਾਂਭ ਸੰਭਾਲ ਵੱਲ ਵਧੇਰੇ ਧਿਆਨ ਦੇਣ ਦੀ ਤਾਂ ਜੋ ਪੰਜਾਬ ਦਾ ਚੌਗਿਰਦਾ ਤੇ ਕੁਦਰਤੀ ਵਾਤਾਵਰਨ ਆਪਣੇ ਅਸਲੀ ਰੂਪ ਵਿੱਚ ਕਾਇਮ ਰਹਿ ਸਕੇ।

### ਸ਼ੋਰ ਪ੍ਰਦੂਸ਼ਣ

ਪੰਜਾਬ ਦੇ ਸ਼ਹਿਰਾਂ ਤੇ ਨਗਰਾਂ ਵਿੱਚ ਵਪਾਰਕ ਤੇ ਉਦਯੋਗਿਕ ਕ੍ਰਿਆਵਾਂ ਕਾਰਨ, ਅਤੇ ਵਾਹਨਾਂ ਦੀ ਸੰਖਿਆਂ ਤੇ ਵਰਤੋਂ ਵਧਣ ਕਾਰਨ ਉਥੋਂ ਦੇ ਵਾਯੂਮੰਡਲ ਵਿੱਚ ਜਹਿਰੀਲੇ ਫਾਲਤੂ ਗੈਸੀ ਪਦਾਰਥ ਬਹੁਤ ਵਧ ਚੁੱਕੇ ਹਨ। ਇੱਥੇ ਹਰ ਪਾਸੇ ਸ਼ੋਰ ਸ਼ਰਾਬੇ ਦਾ ਮਾਹੌਲ ਹੈ। ਲੁਧਿਆਣੇ ਵਿਖੇ ਸ਼ੋਰ ਦਾ ਪੱਧਰ ਸਵੇਰੇ ਅਤੇ ਸਾਮ 98 ਅਤੇ 90 ਡੈਸੀਬਲ ਰਿਕਾਰਡ ਕੀਤਾ ਗਿਆ ਹੈ ਜਦੋਂਕਿ ਇਹ 65 ਅਤੇ 55 ਡੈਸੀਬਲ ਚਾਹੀਦਾ ਹੈ। ਜਲੰਧਰ, ਅੰਮ੍ਰਿਤਸਰ, ਪਟਿਆਲਾ, ਰੋਪੜ ਤੇ ਚੰਡੀਗੜ੍ਹ ਵਿਖੇ ਵੀ ਇਹੀ ਹਾਲ ਹੈ।

ਰਾਜ ਦੇ ਪਿੰਡਾਂ ਵਿਖੇ ਧਾਰਮਿਕ ਸਥਾਨਾਂ ਤੋਂ ਸਵੇਰੇ ਤੇ ਸ਼ਾਮ ਕੀਰਤਨ ਪ੍ਰਸਾਰਣ ਦਾ ਚਲਣ ਵੀ ਇੱਥੋਂ ਦੇ ਇਕਾਂਤ ਤੇ ਸ਼ਾਂਤਮਈ ਮਾਹੌਲ ਦਾ ਦੁਸ਼ਮਣ ਬਣ ਰਿਹਾ ਹੈ। ਲੋਕਾਂ ਵਿੱਚ ਸ਼ੋਰ ਪ੍ਰਦੂਸਣ ਦੇ ਭੈੜੇ ਪ੍ਰਭਾਵਾਂ ਬਾਰੇ ਅਗਿਆਨਤਾ, ਉਨ੍ਹਾਂ ਨੂੰ ਸਮਾਗਮਾਂ, ਵਿਆਹ ਸ਼ਾਦੀਆਂ ਤੇ ਪਾਰਟੀਆਂ ਦੌਰਾਨ ਰੌਲੇ ਰੱਪੇ ਤੇ ਸ਼ੋਰ ਸ਼ਰਾਬੇ ਤੋਂ ਗੁਰੇਜ ਕਰਨ ਤੋਂ ਅਸਮਰਥ ਬਣਾ ਰਹੀ ਹੈ। ਉਦਯੋਗਾਂ ਵਿਖੇ ਮਸ਼ੀਨੀ ਸ਼ੋਰ ਦੇ ਭੈੜੇ ਪ੍ਰਭਾਵ ਕਾਮਿਆਂ ਦੀ ਸੁਨਣ ਸ਼ਕਤੀ ਤੇ ਸਿਹਤ ਨੂੰ ਪ੍ਰਭਾਵਿਤ ਕਰ ਰਹੇ ਹਨ। ਅਜੇ ਸਾਡੇ ਉਦਯੋਗਪਤੀ ਤੇ ਸਮਾਜ, ਸ਼ੋਰ ਪ੍ਰਦੂਸ਼ਣ ਪ੍ਰਤੀ ਵਧੇਰੇ ਚੇਤੰਨ ਨਹੀਂ ਹਨ ਇਸੇ ਲਈ ਇਸ ਪ੍ਰਦੂਸ਼ਣ ਨੂੰ ਨੱਥ ਪਾਉਣ ਦੇ ਉਪਰਾਲੇ, ਪੰਜਾਬ ਵਿਖੇ ਉਘੜ ਕੇ ਸਾਹਮਣੇ ਨਹੀਂ ਆ ਰਹੇ।

### ਊਰਜਾ ਸ੍ਰੋਤ ਅਤੇ ਪ੍ਰਦੂਸ਼ਣ

ਪੰਜਾਬ ਵਿੱਚ ਊਰਜਾ ਪ੍ਰਾਪਤੀ ਦੇ ਮੁੱਖ ਸ੍ਰੋਤ ਹਨ - ਪਣ ਬਿਜਲੀ ਸ਼ਕਤੀ ਸੋਮੇ ਅਤੇ ਥਰਮਲ ਪਾਵਰ ਪਲਾਂਟ। ਪੇਂਡੂ ਖੇਤਰਾਂ ਵਿੱਚ ਲੱਕੜ ਤੇ ਗੋਹੇ ਦੀਆਂ ਪਾਥੀਆਂ ਵੀ ਊਰਜਾ ਪ੍ਰਾਪਤੀ ਕਾਰਜਾਂ ਲਈ ਵਰਤੀਆਂ ਜਾਂਦੀਆਂ ਹਨ। ਪੰਜਾਬ ਵਿਖੇ ਬਿਜਲੀ ਉਤਪਾਦਨ ਸਮਰੱਥਾ 1965-66 ਦੇ ਮੁਕਾਬਲੇ1990-91 ਦਰਮਿਆਨ ਸੱਤਗੁਣਾ ਵਧੀ ਹੈ। ਇਸੇ ਤਰ੍ਹਾਂ ਪੰਜਾਬ ਵਿਖੇ ਪੈਟਰੋਲ, ਡੀਜਲ, ਮਿੱਟੀ ਦਾ ਤੇਲ ਆਦਿ ਦੀ ਖਪਤ ਵਿੱਚ ਵੱਡਾ ਵਾਧਾ ਹੋਇਆ ਹੈ। ਪੰਜਾਬ ਵਿੱਚ ਊਰਜਾ ਦੀ ਨਿੱਤ ਵਧਦੀ ਲੋੜ ਤੇ ਰਾਜ ਦੇ ਕੁਦਰਤੀ ਸੋਮਿਆ ਦੀ ਸੁਰੱਖਿਆ ਤੇ ਸਾਂਭ ਸੰਭਾਲ ਦੀ ਵੱਡੀ ਲੋੜ ਹੈ। ਇਸੇ ਲਈ ਰਾਜ ਵਿੱਚ ਗੈਰ ਰਵਾਇਤੀ ਊਰਜਾ ਸ੍ਰੋਤਾਂ ਦੇ ਵਿਕਾਸ ਵੱਲ ਵੀ ਧਿਆਨ ਦਿੱਤਾ ਜਾ ਰਿਹਾ ਹੈ। ਪੰਜਾਬ ਭਰ ਵਿੱਚ 128 ਸਮੁਦਾਇ ਬਾਇਓ ਗੈਸ ਪਲਾਂਟ ਅਤੇ 25,000 ਪਰਿਵਾਰ ਸਤਰ ਦੇ ਬਾਇਓ ਗੈਸ ਪਲਾਂਟ ਸਥਾਪਿਤ ਕੀਤੇ ਜਾ ਚੁੱਕੇ ਹਨ। ਬਾਲਣ ਲਈ ਲਕੜੀ ਦੀ ਵਰਤੋਂ ਘਟਾਉਣ ਲਈ, ਧੂੰਆਂ ਰਹਿਤ ਚੁੱਲਿਆਂ ਅਤੇ ਸੂਰਜੀ ਊਰਜਾ ਯੰਤਰਾਂ ਦੀ ਵਰਤੋਂ ਤੇ ਪ੍ਰਚਲਣ ਵੱਲ ਧਿਆਨ ਦਿੱਤਾ ਜਾ ਰਿਹਾ ਹੈ। ਜਿਸ ਕਾਰਨ ਊਰਜਾ ਸ੍ਰੋਤਾਂ ਤੋਂ ਪੈਦਾ ਹੋ ਰਹੇ ਵਾਤਾਵਰਨੀ ਪ੍ਰਦੂਸ਼ਣ ਨੂੰ ਕਾਫੀ ਹੱਦ ਤੱਕ ਕਾਬੂ ਹੇਠ ਰੱਖਣਾ ਸੰਭਵ ਹੋ ਚੁੱਕਾ ਹੈ।

ਪੰਜਾਬ ਸਰਕਾਰ ਨੇ ਭਾਰਤ ਸਰਕਾਰ ਵੱਲੋਂ ਪਾਸ ਕੀਤੇ ਵਾਤਾਵਰਨੀ ਕਾਨੂੰਨਾਂ ਨੂੰ ਪੂਰੀ ਤਰ੍ਹਾਂ ਅਪਨਾਉਣ ਦਾ ਫੈਸਲਾ ਕੀਤਾ ਹੈ। ਜਲ (ਪ੍ਰਦੂਸ਼ਣ ਕੰਟ੍ਰੋਲ ਅਤੇ ਰੋਕਥਾਮ) ਕਾਨੂੰਨ 1974 ਅਤੇ ਹਵਾ (ਪ੍ਰਦੂਸ਼ਣ ਕੰਟ੍ਰੋਲ ਅਤੇ ਰੋਕਥਾਮ) ਕਾਨੂੰਨ 1981 ਅਪਨਾਏ ਗਏ ਹਨ ਤੇ ਉਹਨਾਂ ਨੂੰ ਲਾਗੂ ਕਰਨਾ, ਪੰਜਾਬ ਪ੍ਰਦੂਸ਼ਣ ਕੰਟ੍ਰੋਲ ਬੋਰਡ ਦੇ ਅਧਿਕਾਰ ਹੇਠ ਰੱਖਿਆ ਗਿਆ ਹੈ। ਵਾਤਾਵਰਨੀ (ਸੁਰੱਖਿਆ) ਕਾਨੂੰਨ 1986 ਵੀ ਪੰਜਾਬ ਸਰਕਾਰ ਦੁਆਰਾ ਸਵੀਕਾਰ ਕਰ ਲਿਆ ਗਿਆ ਹੈ ਤੇ ਇਸ ਕਾਨੂੰਨ ਦੀ ਪਾਲਣਾ ਦਾ ਅਧਿਕਾਰ ਸਰਕਾਰ ਨੇ ਆਪਣੇ ਹੱਥਾਂ ਵਿੱਚ ਲਿਆ ਹੈ। ਰਾਜ ਭਰ ਦੇ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਖੇ ਵਾਤਾਵਰਨੀ ਵਿਸ਼ਿਆਂ ਸੰਬੰਧਤ ਪੜ੍ਹਾਈ, ਲਿਖਾਈ ਤੇ ਪ੍ਰਸਾਰ ਕਾਰਜਾਂ ਦਾ ਪ੍ਰਬੰਧ ਸੁਯੋਗ ਰੂਪ ਵਿੱਚ ਕੀਤੇ ਜਾਣ ਲਈ ਅਹਿਮ ਕਦਮ ਚੁੱਕੇ ਜਾ ਰਹੇ ਹਨ। ਰਾਜ ਵਿਖੇ ਪਰਿਆਵਰਣ ਵਾਹਿਨੀ ਤੇ ਈਕੋ ਕਲੱਬਾਂ ਦਾ ਗਠਨ ਕੀਤਾ ਗਿਆ ਹੈ ਤਾਂ ਕਿ ਵਾਤਾਵਰਨੀ ਚੇਤਨਾ ਪ੍ਰਸਾਰ ਕਾਰਜਾਂ ਵਿੱਚ ਸਫਲਤਾ ਪ੍ਰਾਪਤ ਕੀਤੀ ਜਾ ਸਕੇ।

ਵਿਚਾਰ ਚਰਚਾ :

# ਨਾਸਤਿਕ ਹੋਣਾ ਕਿਉਂ ਜਰੂਰੀ ਹੈ

-ਹਰਦੀਪ ਸਿੰਘ ਮਾਜਰਾ

ਸਦੀਆਂ ਤੋਂ ਸਾਨੂੰ ਗੁੜਤੀ ਵਿੱਚ ਮਿਲੀ, ਸਾਡੇ ਖੂਨ ਵਿੱਚ ਰਚੀ ਅਤੇ ਸਾਡੀ ਸੰਸਕ੍ਰਿਤੀ ਵਿੱਚ ਪਈ ਇਸ ਰੱਬ ਦੀ ਹੋਂਦ ਕਾਰਨ ਨਾਸਤਿਕ ਸ਼ਬਦ ਨੂੰ ਵੀ ਬਹੁਤ ਮਾੜਾ ਸਮਝਿਆ ਜਾਂਦਾ ਸੀ। ਪਰ ਹੁਣ ਸਾਇੰਸ ਦੀ ਤਰੱਕੀ ਅਤੇ ਵਿਦਿਆ ਦੇ ਪਸਾਰ ਕਾਰਨ ਬਹੁਤ ਸਾਰੀਆਂ ਪੁਰਾਣੀਆਂ ਕਦਰਾਂ ਕੀਮਤਾਂ ਟੁੱਟ ਰਹੀਆਂ ਹਨ ਅਤੇ ਉਹਨਾਂ ਦੀ ਥਾਂ ਨਵੀਆਂ ਕੀਮਤਾਂ ਮੱਲ ਰਹੀਆਂ ਹਨ। ਇਹਨਾਂ ਨਵੀਆਂ ਕੀਮਤਾਂ ਵਿੱਚ ਇੱਕ ਕੀਮਤ ਨਾਸਤਿਕਤਾ ਦੀ ਵੀ ਹੈ। ਜਿਸ ਬਾਰੇ ਅਸੀਂ ਗੱਲ ਕਰਨ ਜਾ ਰਹੇਂ ਹਾਂ।

ਸਭ ਤੋਂ ਪਹਿਲੀ ਅਤੇ ਵੱਡੀ ਗੱਲ ਇਹ ਹੈ ਕਿ ਅਸੀਂ ਆਸਤਕ ਅਤੇ ਨਾਸਤਿਕ ਸ਼ਬਦ ਦੇ ਕੀ ਅਰਥ ਲੈਂਦੇ ਹਾਂ ? ਮੁੱਖ ਰੂਪ ਵਿੱਚ ਸਮੁੱਚੇ ਬ੍ਰਹਿਮੰਡ ਨੂੰ ਕਿਸੇ ਦੈਵੀ ਤਾਕਤ (ਰੱਬ) ਦੁਆਰਾ ਚਲਾਉਣ ਅਤੇ ਨਿਯੰਤਰਣ ਕਰਨ ਵਿੱਚ ਵਿਸ਼ਵਾਸ਼ ਰੱਖਣ ਵਾਲੇ ਨੂੰ ਆਸਤਕ ਅਤੇ ਇਸ ਦੇ ਉਲਟ ਕਿਸੇ ਵੀ ਤਾਕਤ (ਰੱਬ) ਵਿੱਚ ਨਾ ਵਿਸ਼ਵਾਸ਼ ਰੱਖਣ ਵਾਲੇ ਨੂੰ ਨਾਸਤਿਕ ਕਿਹਾ ਜਾਂਦਾ ਹੈ। ਇਸ ਤਰ੍ਹਾਂ ਇੱਕ ਮੁੱਖ ਅੰਤਰ ਰੱਬ ਵਿੱਚ ਵਿਸ਼ਵਾਸ਼ ਰੱਖਣਾ, ਨਾ ਰੱਖਣਾ ਸਾਹਮਣੇ ਆਉਂਦਾ ਹੈ। ਇਹ ਬੜੀ ਗੁੰਝਲਦਾਰ ਸਮੱਸਿਆ ਹੈ ਕਿ ਮਨੁੱਖੀ ਮਨ ਵਿੱਚ ਰੱਬ ਦਾ ਵਿਸ਼ਵਾਸ਼ ਘਰ ਕਦੋਂ ਤੋਂ ਕਰ ਗਿਆ ? ਬਹੁਤ ਪੁਰਾਣੇ ਸਮੇਂ ਤੋਂ, ਜਦੋਂ ਅਜੇ ਮਨੁੱਖ ਹੋਂਦ ਵਿੱਚ ਨਹੀਂ ਸੀ ਆਇਆ ਅਤੇ ਉਸਦੇ ਦਿਮਾਂਗ ਨੇ ਕੁਦਰਤ ਨੂੰ ਕੁੱਝ ਕੁੱਝ ਹੀ ਸਮਝਣਾ ਸ਼ੁਰੂ ਕੀਤਾ ਸੀ, ਤਾਂ ਕੁਦਰਤ ਦੇ ਵੱਡੇ-ਵੱਡੇ ਅਚੰਭਿਆਂ ਸਾਹਮਣੇ ਸਹਿਮਦਾ, ਭੱਜਦਾ ਅਤੇ ਲੁਕਦਾ ਅੰਤ ਨੂੰ ਥੱਕ ਕੇ ਇਹਨਾਂ ਅੱਗੇ ਆਤਮ ਸਮਰਪਣ ਕਰ ਦਿੰਦਾ। ਇਸਨੇ ਇਨ੍ਹਾਂ ਤੋਂ ਸੁਰੱਖਿਅਤ ਰਹਿਣ ਲਈ ਬੇਨਤੀਆਂ ਕਰਨ ਦਾ ਰਵੱਈਆ ਅਪਣਾਇਆ। ਇਸੇ ਤੋਂ ਹੀ ਅੱਗ, ਹਵਾ, ਪਾਣੀ, ਸੂਰਜ ਅਤੇ ਚੰਦ ਆਦਿ ਦੇਵਤੇ ਹੋਂਦ ਵਿੱਚ ਆਏ। ਇਸੇ ਤਰ੍ਹਾਂ ਜੋ ਵੀ ਮਨੁੱਖ ਦੀ ਪਹੁੰਚ ਦੇ ਪਾਰ ਹੁੰਦਾ ਉਸੇ ਨਾਂ ਦੀ ਇੱਕ ਦੇਵੀ ਜਾਂ ਦੇਵਤਾ ਬਣ ਜਾਂਦਾ। ਜਿਹਨਾਂ ਦੀ ਅੱਜ ਤੱਕ ਦੀ ਗਿਣਤੀ 33 ਕਰੋੜ ਹੋ ਚੁੱਕੀ ਹੈ। ਇਸਦੇ ਨਾਲ-ਨਾਲ ਹੀ ਉਸ ਆਦਿ ਮਾਨਵ ਦੇ ਅਚੇਤਨ ਵਿੱਚ ਕਿਸੇ ਬਾਹਰੀ ਵੱਡੀ ਤਾਕਤ ਦਾ ਸੰਕਲਪ ਵੀ ਪਨਪਦਾ ਰਿਹਾ, ਜਿਸ ਨੂੰ ਬਾਅਦ ਵਿੱਚ ਗਿਣੀ ਮਿਣੀ ਸ਼ਾਜਿਸ਼ ਅਧੀਨ ਰੱਬ ਦਾ ਨਾਂ ਦੇ ਦਿੱਤਾ ਗਿਆ। ਇੱਥੋਂ ਤੱਕ ਸਾਡੇ ਕੋਲ ਦੋ ਨਤੀਜੇ ਨਿਕਲਦੇ ਹਨ : ਪਹਿਲਾ ਡਰ ਅਤੇ ਅਗਿਆਨਤਾ ਕਾਰਨ ਰੱਬ ਦੀ ਹੋਂਦ ਸੰਭਵ ਹੋਈ ਅਤੇ ਦੂਸਰਾ ਜਿੱਥੇ ਮਨੁੱਖ ਦੀ ਸ਼ਕਤੀ ਖਤਮ ਹੁੰਦੀ ਹੈ ਉੱਥੇ ਰੱਬ ਦੀ ਹੋਂਦ ਸ਼ੁਰੂ ਹੁੰਦੀ ਹੈ। ਅਸੀਂ ਕਹਿ ਸਕਦੇ ਹਾਂ ਕਿ ਡਰ ਅਤੇ ਅਗਿਆਨਤਾ ਦੇ ਜੋੜ ਤੋਂ ਆਸਤਿਕਤਾ ਪੈਦਾ ਹੁੰਦੀ ਹੈ। ਕਿਉਂਕਿ ਅਗਿਆਨਤਾ ਕਾਰਨ ਡਰ ਅਤੇ ਡਰ ਕਾਰਨ ਰੱਬ ਹੋਂਦ ਵਿੱਚ ਆਇਆ। ਦੂਜੇ ਸ਼ਬਦਾਂ ਵਿੱਚ ਜੇ ਕੋਈ ਆਸਤਕ ਹੈ ਤਾਂ ਉਹ ਡਰਪੋਕ ਅਤੇ ਅਗਿਆਨੀ ਹੈ। ਜਦੋਂ ਅਸੀ ਗਿਆਨ ਪ੍ਰਾਪਤ ਕਰ ਲੈਂਦੇ ਹਾਂ ਤਾਂ ਸਾਡਾ ਡਰ ਖਤਮ ਹੋ ਜਾਂਦਾ ਹੈ। ਡਰ ਦੇ ਖਤਮ ਹੁੰਦਿਆਂ ਹੀ ਰੱਬ ਤੌਂ ਵਿਸ਼ਵਾਸ਼ ਉਠ ਜਾਂਦਾ ਹੈ। ਜਿਸ ਤਰ੍ਹਾਂ ਹਨੇਰੇ ਵਿੱਚ ਰਸਤੇ ਦੀ ਝਾੜੀ ਵੀ ਭੂਤ, ਡਾਕੂ ਜਾਂ ਹਤਿਆਰੇ ਦਾ ਭੁਲੇਖਾ ਪਾ ਦਿੰਦੀ ਹੈ ਪਰ ਦਿਨ ਦੀ ਰੋਸ਼ਨੀ ਵਿੱਚ ਉਹ ਝਾੜੀ ਹੀ ਹੁੰਦੀ ਹੈ। ਇਸੇ ਤਰ੍ਹਾਂ ਅਗਿਆਨਤਾ ਦੇ ਹਨੇਰੇ ਵਿੱਚ ਕੋਈ ਵੀ ਅਚੰਭਾ ਰੱਬੀ ਤਾਕਤ ਦਾ ਭੁਲੇਖਾ ਪਾ ਸਕਦਾ ਹੈ ਪਰ ਗਿਆਨ ਦੀ ਰੋਸ਼ਨੀ ਵਿੱਚ ਉਸ ਅਚੰਭੇ ਦੀ ਪਰਖ ਤਰਕਸ਼ੀਲਤਾ ਦੀ ਕਸੌਟੀ ਉਪਰ ਹੋਵੇਗੀ।

ਆਸਤਿਕਤਾ ਸਾਨੂੰ ਕਰਮਹੀਣਤਾ ਵੱਲ ਤੋਰਦੀ ਹੈ। ਕਿਉਂਕਿ ਆਸਤਿਕ ਇਹ ਵਿਚਾਰ ਰੱਖਦੇ ਹਨ ਕਿ ਜੋ ਵੀ ਹੋ ਰਿਹਾ ਹੈ, ਜੋ ਵੀ ਹੋਵੇਗਾ ਉਹ ਰੱਬ ਦੀ ਮਰਜੀ ਅਨੁਸਾਰ ਹੋਵੇਗਾ। ਇਹ ਵਿਚਾਰ ਮਾਨਸਿਕ ਖੜੋਤ ਦਾ ਕਾਰਨ ਬਣਦਾ ਹੈ। ਮਨੁੱਖ ਦੀ ਸੋਚ ਕੱਝ ਦਾਇਰਿਆਂ ਵਿੱਚ ਸੀਮਿਤ ਹੋ ਕੇ ਰਹਿ ਜਾਂਦੀ ਹੈ। ਹੁਣ ਤੱਕ ਦੀਆਂ ਮਨੋਵਿਗਿਆਨਕ ਖੋਜਾਂ ਤੋਂ ਪਤਾ ਲੱਗਦਾ ਹੈ ਕਿ ਮਨੁੱਖ ਮੁਸ਼ਕਲਾਂ ਅਤੇ ਸਮਿਆਂ ਤੋਂ ਜਿਆਦਾ ਕੁੱਝ ਸਿੱਖਦਾ ਹੈ। ਇਸਦੇ ਉਲਟ ਅਰਾਮ ਅਤੇ ਵਿਹਲ ਦੀ ਹਾਲਤ ਵਿੱਚ ਘੱਟ। ਮਨੁੱਖ ਰੱਬ ਦੀ ਕਰਨੀ ਰੂਪੀ ਢਾਲ ਨਾਲ ਸਦਮੇ ਰੂਪੀ ਵਾਰ ਤੋਂ ਬਚਕੇ ਨਿਕਲ ਜਾਣ ਤੇ ਖੁਸੀ ਅਤੇ ਫਖਰ ਤਾਂ ਮਹਿਸੂਸ ਕਰ ਸਕਦਾ ਹੈ ਪਰ ਇਸਦੇ ਗਿਆਨ ਉਪਰ ਪੈਣ ਵਾਲੇ ਚੰਗੇ ਪ੍ਰਭਾਵਾਂ ਤੋਂ ਸੱਖਣਾ ਰਹਿ ਜਾਂਦਾ ਹੈ। ਅਜਿਹਾ ਮਨੁੱਖ ਮਿਹਨਤ ਵੀ ਨਹੀਂ ਕਰ ਸਕਦਾ। ਕਿਉਂਕਿ ਉਹ ਸੋਚਦਾ ਹੈ ਕਿ ਜੋ ਕੁੱਝ ਮੇਰੇ ਕਰਮਾਂ ਵਿੱਚ ਲਿਖਿਆ ਹੈ ਉਹ ਮੈਥੋਂ ਕੋਈ ਵੀ ਖੋਹ ਨਹੀਂ ਸਕਦਾ ਫਿਰ ਮੈਂ ਮਿਹਨਤ ਕਿਓਂ ਕਰਾਂ ? ਇਸ ਤਰ੍ਹਾਂ ਆਸਤਕ ਆਲਸੀ, ਵਿਹਲੇ ਅਤੇ ਤੰਗ ਸੋਚ ਦੇ ਮਾਲਕ ਹੋ ਕੇ ਰਹਿ ਜਾਂਦੇ ਹਨ। ਇਹ ਮਨੁੱਖ ਹਿੰਮਤੀ, ਮਿਹਨਤੀ ਅਤੇ ਵਿਸ਼ਾਲ ਸੋਚ ਦੇ ਮਾਲਕ ਵੀ ਹੋ ਸਕਦੇ ਹਨ ਪਰ ਰੱਬ ਦੀ ਕਰਨੀ ਦਾ ਵਿਚਾਰ ਤਿਆਗ ਕੇ ਭਾਵ ਨਾਸਤਿਕ ਹੋ ਕੇ।

ਆਸਤਿਕਾਂ ਦਾ ਰੱਬ ਉਪਰ ਅੰਤ ਦਰਜੇ ਦਾ ਵਿਸ਼ਵਾਸ਼ ਹੁੰਦਾ ਹੈ। ਪਰ ਇਹ ਅੰਨ੍ਹਾਂ ਵਿਸ਼ਵਾਸ਼ ਬਹੁਤ ਖਤਰਨਾਕ ਹੁੰਦਾ ਹੈ। ਇਹ ਦਿਮਾਗ ਨੂੰ ਕੁੰਦ ਅਤੇ ਮਨੁੱਖ ਨੂੰ ਪਿਛਾਂਹਖਿਚੂ ਬਣਾ ਦਿੰਦਾ ਹੈ। ਮਨੁੱਖ ਆਪਣੀਆਂ ਕਮਜੋਰੀਆਂ ਅਤੇ ਕਮੀਆਂ ਦਾ ਕਾਰਨ ਲੱਭੇ ਬਿਨਾਂ ਉਸਨੂੰ ਰੱਬ ਆਸਰੇ ਛੱਡ ਦਿੰਦਾ ਹੈ ਅਤੇ ਜਿਸ ਵੇਲੇ ਕਮਜੋਰੀਆਂ ਉਭਰ ਕੇ ਸਾਹਮਣੇ ਆਉਂਦੀਆਂ ਹਨ ਤਾਂ ਹਾਲਤ ਦਾ ਸਾਹਮਣਾ ਕਰਨ ਲਈ ਰੱਬੀ ਵਿਸ਼ਵਾਸ਼ ਦਾ ਹੌਂਸਲਾ ਲੈ ਕੇ ਆਪਣੇ ਆਪ ਨੂੰ ਸੁਰੱਖਿਅਤ ਕਰ ਲੈਂਦਾ ਹੈ।

ਕੁੱਝ ਚਲਾਕ ਅਤੇ ਸਵਾਰਥੀ ਲੋਕਾਂ ਨੇ ਰੱਬ ਦੇ ਨਾਂ ਨਾਲ ਕਰਮ ਅਤੇ ਪੁਨਰ ਜਨਮ ਥਿਊਰੀ ਜੋੜ ਕੇ ਲੋਕਾਂ ਨੂੰ ਗੁੰਮਰਾਹ ਕੀਤਾ ਹੈ। ਭਾਵ ਇਹ ਪਿਛਲੇ ਜਨਮਾਂ ਦੇ ਕਰਮਾਂ ਦਾ ਫਲ ਹੈ ਅਤੇ ਇਸ ਜਨਮ ਦੇ ਕਰਮਾਂ ਦਾ ਫਲ ਅਗਲੇ ਜਨਮਾਂ ਵਿੱਚ ਮਿਲੇਗਾ ਜਿਸ ਨਾਲ ਪੂੰਜੀਪਤੀ ਅਤੇ ਸਰਮਾਏਦਾਰ ਗਰੀਬ ਜਨਤਾ ਦਾ ਸ਼ੋਸ਼ਣ ਕਰਦੇ ਰਹੇ ਉਹ ਗਰੀਬ ਅਤੇ ਸ਼ੋਸ਼ਤ ਵਰਗ ਨੂੰ ਉਹਨਾਂ ਦੀ ਗਰੀਬੀ ਦਾ ਕਾਰਨ ਪੂਰਬਲੇ ਕਰਮ ਦੱਸਦੇ ਰਹੇ। ਵਿਚਾਰੀ ਗਰੀਬ ਜਨਤਾ ਆਸਤਿਕ ਹੋਣ ਕਾਰਨ ਜਹਾਲਤ ਅਤੇ ਕੰਗਾਲੀ ਦਾ ਜੀਵਨ ਜਿਉਂਦੀ ਰਹੀ।

ਰੱਬ ਤੋਂ ਬਾਅਦ ਅਣਗਿਣਤ ਧਰਮ ਹੋਂਦ ਵਿੱਚ ਆਏ ਅਤੇ ਇਹ ਆਸਤਕ ਉਹਨਾਂ ਧਰਮਾਂ ਦੇ ਅਨੁਯਾਈ ਬਣੇ। ਇਹਨਾਂ ਧਰਮਾਂ ਦੀਆਂ ਮੁੱਖ ਸਿਖਿਆਵਾਂ ਭਾਵੇਂ ਇੱਕੋ ਜਿਹੀਆਂ ਹੀ ਹਨ ਪਰ ਉਪ ਸਿਖਿਆਵਾਂ ਵਿੱਚ ਥੋੜਾ ਬਹੁਤ ਫਰਕ ਹੈ। ਇਸ ਫਰਕ ਕਾਰਨ ਹੀ ਸੰਸਾਰ ਵਿੱਚ ਅਣਗਿਣਤ ਧਰਮ ਯੁੱਧ ਹੋਏ। ਇਹਨਾਂ ਧਰਮ ਯੁੱਧਾਂ ਤੋਂ ਮਾਨਵਤਾ ਨੂੰ ਇੰਨਾ ਨੁਕਸਾਨ ਹੋਇਆ ਜਿਸਦਾ ਦਾ ਵਰਣਨ ਨਹੀ

ਕੀਤਾ ਜਾ ਸਕਦਾ, ਪਰ ਹੁਣ ਤੱਕ ਰੱਬ ਅਤੇ ਉਸਦੇ ਸਾਰੇ ਧਰਮਾਂ ਨੇ ਇਸਦੇ ਦਸਵੇਂ ਹਿੱਸੇ ਜਿੰਨਾ ਫਾਇਦਾ ਨਹੀਂ ਕੀਤਾ ਹੋਣਾ।

ਧਰਮ ਅਤੇ ਰਾਜਨੀਤੀ ਇੱਕ ਦੂਜੇ ਨੂੰ ਸਹਾਰਾ ਦਿੰਦੇ ਹੋਏ ਚੱਲਦੇ ਹਨ। ਰਾਜਨੀਤੀ ਧਰਮ ਨੂੰ ਵਧਣ ਫੁੱਲਣ ਲਈ ਆਰਥਿਕ ਤੌਰ ਤੇ ਮੱਦਦ ਦਿੰਦੀ ਹੈ। ਧਰਮ ਰਾਜਨੀਤੀ ਹੱਥੋਂ ਲੁੱਟੇ ਜਾਣ ਲਈ ਲੋਕਾਂ ਨੂੰ ਤਿਆਰ ਕਰਦਾ ਹੈ। ਆਤਮਾ ਅਮਰ ਹੈ ਅਤੇ ਇਸ ਸੰਸਾਰ ਦੀ ਦਿਖਾਈ ਦੇਣ ਵਾਲੀ ਹਰ ਵਸਤੂ ਨਾਸ਼ਵਾਨ ਹੈ, ਦੀ ਸਿਖਿਆ ਦਾ ਵਿਸਥਾਰ ਰੂਪ ਵਿੱਚ ਪ੍ਰਚਾਰ ਕਰਕੇ ਕਿਸੇ ਵੀ ਇਨਸਾਨ ਤੋਂ ਉਸਦੀ ਸਭ ਤੋਂ ਪਿਆਰੀ ਚੀਜ ਖੋਹੀ ਜਾ ਸਕਦੀ ਹੈ। ਇਸਦਾ ਉਸ ਇਨਸਾਨ ਨੂੰ ਜਿਆਦਾ ਦੁੱਖ ਨਹੀਂ ਹੋਵੇਗਾ। ਇਹ ਹੀਣ ਭਾਵਨਾ ਅਤੇ ਮਾਨਸਿਕ ਖੜੋਤ ਦੀ ਆਖਰੀ ਸਟੇਜ ਹੈ ਜਿੱਥੇ ਇਨਸਾਨ ਆਪਣੇ ਆਪ ਦੀ ਹੋ ਰਹੀ ਲੁੱਟ ਨੂੰ ਦੇਖ ਕੇ ਵੀ ਕੁੱਝ ਨਹੀਂ ਕਰ ਸਕਦਾ।

ਇਹਨਾਂ ਧਰਮਾਂ ਦਾ ਸਹਾਰਾ ਲੈ ਕੇ ਹੀ ਫਿਰਕੇ ਹੋਂਦ ਵਿੱਚ ਆਏ। ਇਹ ਫਿਰਕੇ ਫਿਰਕੂ ਦੰਗਿਆਂ ਦਾ ਕਾਰਨ ਬਣੇ। ਦਿੱਲੀ ਦੇ ਦੰਗੇ ਅਤੇ ਬਾਬਰੀ ਮਸਜਿਦ ਇਹਨਾਂ ਦੀ ਜਿਉਂਦੀ ਜਾਗਦੀ ਅਤੇ ਤਾਜਾ ਮਿਸਾਲ ਹੈ। ਮਜਹਬ ਨੇ ਰੱਬ ਦਾ ਗਿਆਨ ਦੇ ਕੇ ਯਤਨ ਕੀਤਾ ਸੀ ਕਿ ਸਾਰੇ ਮਨੁੱਖਾਂ ਨੂੰ ਸਾਂਝੀਵਾਲ ਬਣਾ ਦੇਵੇ ਪਰ ਇਹ ਮਨੋਰਥ ਪੂਰਾ ਨਹੀਂ ਹੋ ਸਕਿਆ। ਲੋਕਾਂ ਨੇ ਰੱਬ ਦੀ ਥਾਂ ਰੱਬ ਦਾ ਪਤਾ ਦੇਣ ਵਾਲਿਆਂ ਨੂੰ ਖੜਾ ਕਰ ਲਿਆ ਅਤੇ ਇਹਨਾਂ ਦੇ ਨਾਂਵਾ ਉਤੇ ਲੜ-ਲੜ ਮਨੁੱਖਤਾ ਦੀ ਸਾਂਝੀ ਲੜੀ ਦੀ ਤੰਦ ਖਿਲਾਰ ਦਿੱਤੀ। ਅੱਜ ਇਹ ਹਾਲ ਹੈ ਕਿ ਰੱਬ ਨੂੰ ਜੋ ਜੀਅ ਆਵੇ ਆਖ ਲਵੋ, ਭਾਵੇਂ ਉਸਦੀ ਹੋਂਦ ਤੋਂ ਹੀ ਇਨਕਾਰ ਕਰ ਦੇਵੋ। ਪਰ ਰੱਬ ਦੀ ਖਬਰ ਦੇਣ ਵਾਲਿਆਂ ਦੇ ਖਿਲਾਫ ਉਹਨਾਂ ਦੇ ਅਨੁਯਾਈ ਕੁੱਝ ਵੀ ਸੁਨਣ ਨੂੰ ਤਿਆਰ ਨਹੀਂ। ਧਰਮ ਰੱਬ ਦੀ ਆੜ ਵਿੱਚ ਪੈਦਾ ਹੁੰਦਾ ਹੈ, ਪਰ ਜਿਵੇਂ ਹੀ ਧਰਮ ਫਿਰਕਿਆ ਵਿੱਚ ਤਬਦੀਲ ਹੁੰਦਾ ਹੈ ਉਸੇ ਤਰ੍ਹਾਂ ਇਸਦੀ ਸਹਿਣਸ਼ੀਲਤਾ ਸੰਵੇਦਨਸ਼ੀਲਤਾ ਵਿੱਚ ਤਬਦੀਲ ਹੁੰਦੀ ਜਾਂਦੀ ਹੈ।

ਆਸਤਿਕ ਜਦੋਂ ਵੀ ਰੱਬ ਦੀ ਗੱਲ ਕਰਦੇ ਹਨ ਤਾਂ ਉਹਨਾਂ ਦਾ ਇਸ਼ਾਰਾ ਅਕਾਸ਼ ਵੱਲ ਹੁੰਦਾ ਹੈ। ਕਿਉਂਕਿ ਸਾਨੂੰ ਸਭ ਨੂੰ ਹੀ ਪੁਲਾੜ (ਅਕਾਸ਼) ਬਾਰੇ ਬਹੁਤ ਘੱਟ ਜਾਣਕਾਰੀ ਹੈ। ਜੇਕਰ ਅਸੀਂ ਗਹੁ ਨਾਲ ਪੁਲਾੜ ਵਿਗਿਆਨ ਅਤੇ ਤਾਰਾ ਮੰਡਲ ਵਿਗਿਆਨ ਦਾ ਅਧਿਐਨ ਕਰੀਏ ਤਾਂ ਸਾਨੂੰ ਸਾਰੇ ਗ੍ਰਹਿ, ਧਰਤੀ, ਚੰਦ, ਸੂਰਜ ਅਤੇ ਤਾਰਿਆ ਦੀ ਸਥਿਤੀ, ਗਤੀ ਅਤੇ ਆਪਸੀ ਸੰਬੰਧ ਦਾ ਗਿਆਨ ਹੋ ਜਾਵੇਗਾ। ਇਸਦੇ ਨਾਲ ਹੀ ਰੁੱਤ ਬਦਲਣ ਅਤੇ ਦਿਨ ਰਾਤ ਦੀ ਪ੍ਰਕਿਰਿਆ ਸਮਝ ਵਿੱਚ ਆ ਜਾਵੇਗੀ। ਇਸੇ ਤਰ੍ਹਾਂ ਭੂਗੋਲ ਦਾ ਅਧਿਐਨ ਕਰਨ ਨਾਲ ਸਾਨੂੰ ਮੀਂਹ, ਹਨੇਰੀ, ਬਿਜਲੀ ਕੜਕਣ ਅਤੇ ਹੋਰ ਕੁਦਰਤੀ ਅਚੰਭਿਆਂ ਦੇ ਕਾਰਨ ਦਾ ਵੀ ਪਤਾ ਲੱਗ ਜਾਵੇਗਾ। ਇਹ ਦੇਖ ਕੇ ਹੈਰਾਨੀ ਹੋਵੇਗੀ ਕਿ ਰੱਬ ਲਈ ਕੋਈ ਜਗ੍ਹਾ ਅਤੇ ਉਸਦੇ ਕਰਨ ਲਈ ਕੋਈ ਕਿਰਿਆ ਨਹੀਂ ਬਚੇਗੀ।

ਜੇ ਭਾਰਤ ਵਿੱਚ ਆਸਤਿਕਾਂ ਅਤੇ ਨਾਸਤਿਕਾਂ ਦੀ ਗੱਲ ਕੀਤੀ ਜਾਵੇ ਤਾਂ ਆਸਤਕਾਂ ਦੀ ਬਹੁਗਿਣਤੀ ਹੋਵੇਗੀ। ਪਰ ਜੇ ਇਹਨਾਂ ਦਾ ਗਹੁ ਨਾਲ ਅਧਿਐਨ ਕੀਤਾ ਜਾਵੇ ਤਾਂ ਸਹੀ ਸ਼ਬਦਾਂ ਵਿੱਚ ਆਸਤਿਕ ਗਿਣਤੀ ਦੇ ਹੀ ਰਹਿ ਜਾਣਗੇ। ਬਾਕੀ ਉਹ ਹੋਣਗੇ ਜੋ ਅੱਧ ਵਿਚਾਲੇ ਹਨ। ਉਹ ਰੱਬ ਦੀ ਹੋਂਦ ਤੋਂ ਮੁਨਕਰ ਵੀ ਨਹੀਂ ਹੋਣਾ ਚਾਹੁੰਦੇ ਹਨ ਪਰ ਰੱਬ ਦੀ ਭਿਆਨਕ ਕਰੋਪੀ ਤੋਂ ਡਰਦੇ ਵੀ ਹਨ। ਜਿਵੇਂ ਇੱਕ ਮਨੁੱਖ ਦੂਸਰੇ ਨੂੰ ਪੁੱਛਦਾ ਹੈ ਤੂੰ ਆਸਤਿਕ ਹੈ ਜਾਂ ਨਾਸਤਿਕ। ਦੂਜਾ ਉਤਰ ਵਿੱਚ ਕਹਿੰਦਾ ਹੈ ਮੈਂ ਨਾਸਤਿਕ ਹਾਂ ਪਰ ਪਹਿਲੇ ਨੇ ਕਿਹਾ ਮੈਂ ਤਾਂ ਆਸਤਿਕ ਹਾਂ ਤਾਂ ਦੂਜੇ ਨੇ ਕਿਹਾ ਤੇਰੇ ਵਿਚਾਰ ਤਾਂ ਮੇਰੇ ਨਾਲ ਰਲਦੇ ਹਨ ਫਿਰ ਵੀ ਤੂੰ ਆਪਣੇ ਆਪ ਨੂੰ ਆਸਤਿਕ ਕਹਿੰਦਾ ਹੈਂ ਤਾਂ ਪਹਿਲੇ ਨੇ ਕਿਹਾ ਇਸ ਵਿੱਚ ਹੀ ਬਚਾਓ ਹੈ। ਕਿਉਂਕਿ ਜੇ ਰੱਬ ਨਹੀਂ ਤਾਂ ਮੈਂ ਆਸਤਕ ਜਾਂ ਨਾਸਤਿਕ ਕਹਿਣ ਨਾਲ ਕੋਈ ਫਰਕ ਨਹੀਂ ਪੈਂਦਾ ਪਰ ਜੇ ਰੱਬ ਹੋਇਆ ਤਾਂ ਮੇਰੇ ਆਸਤਿਕ ਕਹਿਣ ਨਾਲ ਉਸਦੀ ਕਰੋਪੀ ਤੋਂ ਬਚਾਅ ਹੋ ਜਾਵੇਗਾ। ਇਸ ਤਰ੍ਹਾਂ ਆਸਤਿਕ ਬਨਣ ਨਾਲ ਮੈਂ ਦੋਨੋ ਪਾਸਿਓਂ ਸੁਰੱਖਿਅਤ ਹਾਂ। ਉਪਰੋਕਤ ਬਹੁਗਿਣਤੀ ਵੀ ਆਪਣੇ ਆਪ ਨੂੰ ਦੋਨੋ ਪਾਸਿਓਂ ਸੁਰੱਖਿਅਤ ਰੱਖ ਰਹੀ ਹੈ।

ਇਸ ਤਰ੍ਹਾਂ ਸੰਖੇਪ ਤੌਰ ਤੇ ਉਪਰੋਕਤ ਵਿਸ਼ਲੇਸ਼ਣ ਸਮਾਜ ਵਿੱਚ ਆਸਤਿਕ ਦੀ ਹੋਂਦ ਦੇ ਕਾਰਨ ਅਤੇ ਪ੍ਰਭਾਵਾਂ ਦਾ ਤਰਕਸ਼ੀਲ ਵੇਰਵਾ ਹੈ। ਆਸਤਿਕਤਾ ਦਾ ਮੁੱਖ ਤੌਰ ਤੇ ਸਿੱਟਾ ਤਰਕਹੀਣਤਾ ਤੇ ਮਾਨਸਿਕ ਖੜੋਤ ਦੇ ਰੂਪ ਵਿੱਚ ਨਿਕਲਦਾ ਹੈ ਇਹ ਹੀ ਖੜੋਤ ਹੈ ਜੋ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਨੂੰ ਤਰਕਹੀਣ ਅਧਾਰ ਤੇ ਤਸਦੀਕ ਕਰਦੀ ਹੈ ਅਤੇ ਸਮੁੱਚੇ ਸੰਸਾਰ ਦੀ ਖੁਸ਼ਹਾਲ ਤਰੱਕੀ ਵਿੱਚ ਇੱਕ ਵੱਡਾ ਅੜਿਕਾ ਸਾਬਤ ਹੁੰਦੀ ਹੈ। ਕਹਿਣ ਦੀ ਲੋੜ ਨਹੀਂ ਇਹ ਸਭ ਕੁੱਝ ਰੱਬ ਦੀ ਕਾਲਪਨਿਕ ਹੋਂਦ ਨੇ ਸੰਭਵ ਬਣਾਇਆ ਹੈ। ਅਸਲ ਵਿੱਚ ਜੇ ਤਰਕ ਜਾਂ ਮਾਰਕਸੀ ਫਲਸਫੇ ਅਨੁਸਾਰ ਜੀਵਨ ਦੇ ਵਿਕਾਸ ਤੇ ਨਜਰ ਮਾਰੀਏ ਤਾਂ ਇਹ ਅਸਲ ਵਿੱਚ ਮਨੁੱਖ ਦੀ ਕੁਦਰਤ ਦੇ ਖਿਲਾਫ ਵਿੱਢੀ ਹੋਈ ਜੰਗ ਹੈ। ਜਿਸ ਵਿੱਚ ਮਨੁੱਖ ਹਜਾਰਾਂ ਜਿੱਤਾਂ ਪ੍ਰਾਪਤ ਕਰਕੇ ਕੁਦਰਤ ਦੇ ਅਨੇਕ ਪਰਦਿਆਂ ਤੋਂ ਘੁੰਢ ਲਾਹ ਚੁਕਿਆ ਹੈ। ਇਹ ਇਸ ਮਨੁੱਖੀ ਸਿਦਕ ਦਾ ਸਦਕਾ ਹੀ ਹੈ ਕਿ ਅੱਗ ਵਰਗੇ ਦੇਵਤੇ ਸਾਡੀ ਮੁੱਠੀ ਵਿੱਚ ਕੈਦ ਹਨ. ਚੰਦ ਵੀ ਹੁਣ ਕੋਈ ਦੇਵਤਾ ਜਾਂ 'ਚੰਦ ਮਾਮਾ ' ਨਹੀਂ ਹੈ। ਸਗੋਂ ਆਕਸੀਜਨ ਰਹਿਤ ਧਰਤੀ ਹੈ ਬੱਸ। ਇਹ ਸਭ ਕੁੱਝ ਮਨੁੱਖ ਦੀ ਭਲਾਈ ਅਤੇ ਵਿਕਾਸ ਲਈ ਜਰੂਰੀ ਹੈ ਪਰ ਇਹ ਸੰਭਵ ਤਾਂ ਹੀ ਹੈ ਜੇ ਰੱਬ ਅਤੇ ਆਸਤਿਕਤਾ ਵਰਗੀਆਂ ਦਕੀਆਨੂਸੀ ਗੱਲਾਂ ਤੋਂ ਮਨੁੱਖੀ ਹੋਂਦ ਨੂੰ ਬਚਾ ਕੇ ਰੱਖਿਆ ਜਾਵੇ। ਇਸ ਲਈ ਸਮੁੱਚੀ ਮਨੁੱਖ ਜਾਤੀ ਦੀ ਭਲਾਈ ਲਈ ਤੇ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਨੂੰ ਖਤਮ ਕਰਨ ਲਈ ਕਰਮਾਂ ਦੇ ਆਸਰੇ ਕੁੱਝ ਵੀ ਨਾ ਛੱਡਕੇ ਮਨੁੱਖਾਂ ਨੂੰ ਹੋਰ ਮਿਹਨਤ ਲਈ ਪਰੇਰੇ ਜਾਣ ਲਈ ਅਤੇ ਮਨੁੱਖਤਾ ਨੂੰ ਧਰਮ ਦੀ ਕਰੋਪੀ ਤੋਂ ਬਚਾਉਣ ਲਈ ਨਾਸਤਿਕ ਹੋਣਾ ਬਹੁਤ ਜਰੂਰੀ ਹੈ।



*ਬਾਲ ਦਿਵਸ ਤੇ ਬੱਚਿਆਂ ਲਈ ਵਿਸ਼ੇਸ਼ :*

# ਤਾਏ ਦੀਆਂ ਭੂਤਾਂ

-ਬਲਦੇਵ ਸਿੰਘ

ਪਾਤਰ - ਤਾਇਆ, ਪੰਡਤ, ਗੁਰਦੁਆਰੇ ਦਾ ਭਾਈ, ਮਾਸਟਰ, ਦੀਸ਼ਾ, ਪ੍ਰੀਤੂ ਤੇ ਛਿੰਦਾ (ਉਮਰ 10-11 ਸਾਲ) ਪਿੰਡ ਦੇ ਦੋ ਆਦਮੀ।

(ਸਮਾਂ ਦੁਪਹਿਰ ਦਾ। ਇੱਕ ਪਿੰਡ ਤੋਂ ਬਾਹਰ ਇੱਕ ਖੇਤ ਦੀ ਛਾਂਵੇ ਦੀਸ਼ਾ, ਛਿੰਦਾ ਤੇ ਪ੍ਰੀਤੂ ਬੈਠੈ ਹਨ)। (ਤਾਸ਼ ਖੇਡ ਰਹੇ ਹਨ)

ਛਿੰਦਾ - ਸਿੱਟ ਪੱਤਾ ਹੁਣ ?

ਪ੍ਰੀਤੂ - (ਪੱਤਾ ਸਿੱਟ ਕੇ) ਆਹ ਚੁੱਕ ਫੇਰ..

ਛਿੰਦਾ - ਤੇਰੇ ਕੋਲ ਹੁਕਮ ਦੀ ਬੇਗੀ ਸੀਗੀ। ਮੈਂ ਆਪ ਦੇਖੀ ਐ। ਤੂੰ ਪੱਤਾ ਲਕੋਇਐ।

ਪ੍ਰੀਤੂ - ਪੱਤੇ ਚੁੱਕ ਪਹਿਲਾਂ।

ਦੀਸ਼ਾ - ਹੁਣ ਭਾਬੀ ਬਣਦਾ ਐ ਤਾਂ ਕਿਵੇਂ ਰੋਂਦੈਂ।

ਪ੍ਰੀਤੂ ਤੇ ਦੀਸ਼ਾ - (ਛਿੰਦੇ ਨੂੰ).....ਭਾਬੀ ਓਏ ! ਬਾਬੀ ਓਏ !(ਛੇੜਦੇ ਹਨ)

ਛਿੰਦਾ - (ਦੂਰ ਦੇਖਦਾ ਹੋਇਆ) ਓਏ ਬਾਬੀ ਦਿਆ ਮਾਮਿਆਂ ਤੇਰੀ ਮੀਣੀ ਮੱਝ ਗਈ ਤਾਏ ਦੇ ਖੇਤ ਨੂੰ ।

ਦੀਸ਼ਾ - (ਪੱਤੇ ਸੁੱਟ ਕੇ) ਹੇਅ ! ਹੇਅ... ਐ ਤੇਰੇ ਰੱਖਣ ਆਲੇ ਦੀ... ਤਾਇਆ ਤਾਂ ਕੁੱਟ ਕੁੱਟ ਕੇ ਧੌੜੀ ਲਾਹਦੂ(ਮਗਰ ਭੱਜਦਾ ਹੈ)

ਛਿੰਦਾ - ਜੇ ਤਾਇਆ ਖੇਤ ਹੋਇਆ ਤਾਂ ਨਾਲੇ ਆਪਾਂ ਨੂੰ ਗਾਲਾਂ ਕੱਢੂ, ਨਾਲੇ ਘਰਦਿਆਂ ਤੋਂ ਕੁੱਟ ਪਵਾਊ।

ਪ੍ਰੀਤੂ - ਉਹਨੇ ਕਹਿਣਾ ਮੇਰਾ ਤਾਂ ਸਾਰਾ ਖੇਤ ਈ ਚਰਗੀਆਂ।

ਦੀਸ਼ਾ - (ਦੀਸ਼ਾ ਹੌਂਕਦਾ ਆਉਂਦਾ ਹੈ) ਮੀਣੀ ਮੱਝ ਨੇ ਤਾਂ ਲਹੂ ਪੀ ਲਿਆ ਜਾਰਾ। ਇਹਨੇ ਆਪਾਂ ਨੂੰ ਕਦੇ ਚੱਜ ਨਾਲ ਖੇਡਣ ਨੀ ਦਿੱਤਾ। ਹੁਣ ਇਹ ਆਪਣੇ ਜੁੱਤੀਆਂ ਵੀ ਪੁਆਊ ਦੇਖ ਲਿਓ। ਇਹ ਨੀ ਆਪਾਂ ਨੀ ਲੈ ਕੇ ਆਉਣੀ ਕੱਲ੍ਹ ਨੂੰ। ਤਾਏ ਦੀ ਕਪਾਹ 'ਚ ਵੜ ਚੱਲੀ ਸੀ।

ਛਿੰਦਾ - ਦੀਸ਼ਿਆ ! ਤਾਇਆ ਸੀਗਾ ਉਥੇ ?

ਦੀਸ਼ਾ - ਬਚਗੇ ਭਰਾਵਾ, ਖੂੰਡਾ ਲਈ ਫਿਰਦਾ ਸੀ, ਕੋਕਿਆਂ ਆਲਾ, ਮੈਨੂੰ ਦੂਰੋ ਦੇਖਕੇ ਈ ਲਲਕਾਰਾ ਮਾਰਿਆ। ਕਹਿੰਦਾ ' ਗਾਂਹ ਨਾ ਆਈਂ ਮੁੰਡਿਆ।' ਉਥੇ ਤਾਂ ਬਲਾ ਕੁਛ ਲਾਇਆ ਤਾਏ ਨੇ ਬਈ। ਖਰਬੂਜੇ ਵੀ, ਭਿੰਡੀਆਂ ਵੀ, ਖਖੜੀਆਂ ਵੀ, ਅਮਰੂਦ ਵੀ ਤੇ ਕਾਲੇ ਕੱਦੂ, ਮੈਂ ਤਾਂ ਦੂਰੋਂ ਦੂਰੋਂ ਈ ਦੇਖੇ।

ਪ੍ਰੀਤੂ - ਖਾਈਏ ਫੇਰ ਅੱਜ ।

ਦੀਸ਼ਾ - ਹੂੰਅ (ਸਾਂਗ ਲਾ ਕੇ) ਖਾਈਏ ਫੇਰ ਅੱਜ। ਤਾਏ ਦਾ ਕੋਕਿਆਂ ਆਲਾ ਖੂੰਡਾ ਨੀ ਵੇਖਿਆ। ਇੱਕ ਵੱਜਿਆ ਤਾਂ ਫਿੱਸੇ ਖਰਬੂਜੇ ਅਰਗਾ ਸਿਰ ਬਣਾਦੂ।

ਪ੍ਰੀਤੂ - ਉਏ ਹੁਣ ਨਹੀਂ ਰਾਤ ਨੂੰ। ਜਦੋਂ ਤਾਇਆ ਪਿੰਡ ਗਿਆ ਹੋਇਆ ਰੋਟੀ ਖਾਣ।

ਦੀਸ਼ਾ - ਨਾ ਵਈ ! ਬੇਬੇ ਆਂਹਦੀ ਹੁੰਦੀ ਐ, ਰਾਤ ਨੂੰ ਚੁੜੇਲਾਂ ਫੜ ਲੈਂਦੀਆਂ।

ਛਿੰਦਾ - (ਪ੍ਰੀਤੂ ਨੂੰ) ਪ੍ਰੀਤੂ ਤੂੰ ਦੇਖੀ ਐ ਚੁੜੇਲ ?

ਪ੍ਰੀਤੂ - ਹਾਂ ! ਮੈਂ ਵੇਖੀ ਐ। ਜਦੋਂ ਸਾਡੀ ਭੂੰਡੋ ਰੁੱਸ ਕੇ ਝਾਟਾ ਖਲ੍ਹਾਰ ਲੈਂਦੀ ਐ ਤਾਂ ਬੇਬੇ ਕਹਿੰਦੀ ਹੁੰਦੀ ਐ, ਵੇਖ ਖਾਂ ਕੀ ਕਰਦੀ ਐ ਚੁੜੇਲ? ਤੇ ਪਿੱਪਲ ਹੇਠ ਨਾ ਜਾਈਂ। ਉਥੇ ਚੁੜੇਲਾਂ ਰਹਿੰਦੀਆਂ। ਫੜਕੇ ਤਾਂਹ ਖਿੱਚ ਲੈਂਦੀਆਂ।

ਛਿੰਦਾ - ਆਪਾਂ ਤਾਂ ਦਿਨੇ ਜਾਵਾਂਗੇ ਤਾਏ ਦੇ ਖੇਤ ਨੂੰ। ਜਦੋਂ ਤਾਇਆ ਪਿੰਡ ਵੱਲ ਨੂੰ ਗਿਆ ਰੋਟੀ ਖਾਣ, ਆਪਾਂ ਨਿਗਾਹ ਰੱਖਾਂਗੇ ਤੇ ਫੇਰ ਗਿੱਦੜਾਂ ਆਂਗੂੰ ਹੌਲੀ-ਹੌਲੀ ਜਾ ਕੇ....(ਖਾਣ ਦਾ ਅਭਿਨੈ ਕਰਦਾ ਹੈ)

ਪ੍ਰੀਤੂ - ਜੇ ਤਾਏ ਨੇ ਗਿੱਦੜ ਕੁੱਟ ਕਰਤੀ ਫੇਰ ?

ਛਿੰਦਾ - ਉਹ ਤਾਂ ਪਿੰਡ ਗਿਆ ਹੋਊ ?

ਦੀਸ਼ਾ - ਮੈਂ ਦੇਖ ਕੇ ਆਉਨੈ। ਤਾਇਆ ਜਾਂਦਾ ਐ ਕਿ ਨਹੀਂ। (ਜਾ ਕੇ ਅੱਡੀਆਂ ਚੁੱਕ ਕੇ ਵੇਖਦਾ ਹੈ, ਉਦੋਂ ਹੀ ਮੁੜ ਆਉਂਦਾ ਹੈ) ਖੂੰਡਾ ਲਈ ਖੜੈ ਵੱਟ ਤੇ। ਛਿੰਦਾ (ਦੂਰੋਂ ਵੇਂਹਦਾ ਹੋਇਆ) ਓਏ ਦੀਸ਼ਿਆ ਤੇਰੀ ਮੀਣੀ ਫੇਰ ਗਈ ਤਾਏ ਦੇ ਖੇਤਾਂ ਵੱਲ। ਇਹ ਵੀ ਖਰਬੂਜੇ ਖਾਣ ਨੂੰ ਫਿਰਦੀ ਐ।

ਦੀਸ਼ਾ - ਖੜ੍ਹ ਵੀ ਜਾ ਤੈਨੂੰ ਲੈ ਜਾਣ ਕਸਾਈ (ਛੂਟ ਵੱਟ ਕੇ ਭੱਜਦਾ ਹੈ)

(ਉਦੋਂ ਹੀ ਤਾਇਆ ਰੌਲਾ ਪਾਉਂਦਾ ਅੰਦਰ ਆਉਂਦਾ ਹੈ)

ਤਾਇਆ - ਖਾ ਲਿਆ ਉਏ ! ਮਾਰਤਾ ਉਏ ! ਭੱਜੋ ਉਏ ! ਬਚਾਓ ਉਏ.....। (ਉਹ ਆਪਣੇ ਨਾਲੋਂ ਕੁਝ ਤੋੜ ਤੋੜ ਕੇ ਸੁੱਟ ਰਿਹਾ ਹੈ ਤੇ ਟੱਪ ਰਿਹਾ ਹੈ)

ਦੀਸ਼ਾ - (ਅੰਦਰ ਹੌਂਕਦਾ ਆਉਂਦਾ ਹੋਇਆ) ਤਾਇਆ ਭੂੰਮਣਾ ਲੜ ਗਿਆ ?

ਤਾਇਆ - ਭੂਤਾਂ ਉਏ ਮੁੰਡਿਓ ! ਭੂਤਾਂ ਉਏ ! ਭੱਜੋ ਉਏ ! ਹਾਏ ਉਏ ! ਮਾਰਤਾ ਉਏ !

ਪ੍ਰੀਤੂ, ਛਿੰਦਾ ਤੇ ਦੀਸ਼ਾ (ਤਿੰਨੋ) ਮਾਰਤੇ ਨੀ ਬੇਬੇ, ਭੂਤਾਂ ਨੀ ਬੇਬੇ (ਚੀਕਾਂ ਮਾਰਕੇ ਤਾਏ ਨੂੰ ਚਿੰਬੜ ਜਾਂਦੇ ਹਨ) ਤਾਇਆ ਕਿੱਥੇ ਐ ਭੂਤਾਂ?

ਤਾਇਆ - (ਰੌਲਾ ਪਾਉਂਦਾ ਹੋਇਆ) ਸੇਮ ਤੋਂ ਪਰੇ। ਉਧਰ ਮੇਰੇ ਖੇਤਾਂ ਵੱਲ ਉਧਰ ਨਾ ਜਾਇਓ। ਭੱਜ ਜੋ ਉਏ ਘਰਾਂ ਨੂੰ। ਭੱਜੋ ਉਏ ! ਭੂਤਾਂ ਉਏ !

ਤਿੰਨੋ - (ਰੋ ਕੇ) ਤਾਇਆ ਸਾਡੀਆਂ ਮੱਝਾਂ....?

ਤਾਇਆ - ਕੰਜਰੋ ! ਆਪੇ ਆ ਜਾਣਗੀਆਂ ਮੱਝਾਂ।....ਭੱਜ ਜੋ ਉਏ.... ਬਚ ਜੋ ਉਏ!.....। ਰੌਲਾ ਪਾਉਂਦਾ ਰਹਿੰਦਾ ਹੈ। (ਜਿੱਧਰ ਗਏ ਹਨ ਉਧਰ ਝਾਕਦਾ ਹੈ ਤੇ ਫੇਰ ਹੌਲੀ -ਹੌਲੀ ਹੱਸਣ ਲੱਗਦਾ ਹੈ).....ਪਾ

ਦਿੱਤੀਆਂ ਨਾ ਪਤੀੜਾਂ। ਅੱਡੀਆਂ ਨੂੰ ਥੁੱਕ ਲਾ ਕੇ ਭੱਜਗੇ। ਹੁਣ ਨੀ ਆਉਂਦੇ ਏਧਰ। ਏਨੀ ਕਰਾਏ ਬਿਨਾਂ ਤਾਂ ਇਹਨਾਂ ਛੋਹਰਾਂ ਨੇ ਹਟਣਾ ਈ ਨੀ ਸੀ। (ਹੱਸਦਾ ਹੈ) ...ਭੂਤਾਂ ਉਏ ! ਭੱਜੋ ਉਏ....(ਚਲਿਆ ਜਾਂਦਾ ਹੈ)

(ਪਿੰਡ ਦੇ ਦੋ ਆਦਮੀ ਅੰਦਰ ਆਉਂਦੇ ਹਨ।)

ਇੱਕ - ਸੁਣਿਐ ਕੱਲ ਤਾਏ ਨੂੰ ਭੂਤਾਂ ਚੰਬੜਗੀਆਂ ?

ਦੋ - ਆਹੋ ! ਸਾਡੇ ਜੁਆਕ ਨੂੰ ਤਾਂ ਤਾਪ ਈ ਚੜ ਗਿਆ। ਸੁੱਤਾ ਪਿਆ ਵੀ ਕਰੀ ਜਾਵੇ....ਮਾਰਤੇ ਉਏ ...ਖਾਲੇ ਉਏ...ਬਚਾਓ ਉਏ।

ਇੱਕ - ਤਾਇਆ ਤਾਂ ਪਾਠ ਈ ਬੜਾ ਕਰਦੈ। ਰਹਿਰਾਸ ਤੇ ਸੁਖਮਨੀ ਤਾਂ ਉਹਦੇ ਜੁਬਾਨੀ ਯਾਦ ਐ। ਤੁਰਿਆ ਜਾਂਦਾ ਵੀ ਬਾਣੀ ਪੜ੍ਹੀ ਜਾਊ। ਫੇਰ ਉਹਨੂੰ ਵੀ ਭੂਤਾਂ ਚੰਬੜ ਗਈਆਂ ? ਗੇੜ 'ਚ ਆਈ ਨੀ ਗੱਲ ?

ਦੋ - ਗੇੜ 'ਚ ਆਉਣ ਨੂੰ ਕੀ ਐ ? ਜੇ ਚੱਤੋ ਪਹਿਰ ਮਨ 'ਚ ਬੇਈਮਾਨੀ ਹੋਊ, ਤਾਂ ਬਾਣੀ ਕੀ ਕਰੂ ਫੇਰ ?

ਇੱਕ - ਚਲ ਆਪਾਂ ਨੂੰ ਕੀ, ਮੈਂ ਤਾਂ ਸੋਚੀ ਜਾਨਾ, ਭੂਤਾਂ ਤਾਏ ਨੂੰ ਚਿੰਬੜੀਆਂ ਕੋਹੜੇ ਨੇ ਜੁਆਨ ਐਂਵੇ ਡਰਾਤੇ। ਅੱਜ ਉਹ ਮੱਝਾਂ ਚਾਰਨ ਵੀ ਨੀ ਗਏ। ਪਰ ਇੱਕ ਹੋਰ ਗੱਲ ਨੀ ਆਈ ਮੇਰੇ ਗੇੜ 'ਚ। ਆਂਹਦੇ ਨੇ ਕਲਯੁੱਗ 'ਚ ਭੂਤਾਂ ਹੁੰਦੀਆਂ ਈ ਨੀ। ਕਲਯੁੱਗ ਦੇ ਬੰਦੇ ਈ ਭੂਤਾਂ ਨਾਲੋਂ ਭੈੜੇ ਹੁੰਦੇ ਐ।

ਦੋ - ਤੂੰ ਵੀ ਜਿਹੜੀ ਚੀਜ ਦੇ ਮਗਰ ਪੈ ਜੇ ਨਾ, ਵਾਲ ਦੀ ਖੱਲ ਲਾਹ ਕੇ ਛੱਡਦੈਂ। ਮੈਨੂੰ ਐਂ ਦੱਸ ਤੂੰ ਕਦੇ ਭੂਤਾਂ ਦੇਖੀਆਂ ?.

ਇੱਕ - ਮੈਂ ਤਾਂ ਨਿਤ ਭਾਲਦੈਂ ਉਹਨਾਂ ਨੂੰ। ਉਹ ਮੇਰੇ ਗੇੜ 'ਚ ਈ ਨੀ ਆਉਂਦੀਆਂ।

ਦੋ -(ਹਸਦਾ ਹੈ) ਤੂੰ ਕਾਹਤੋਂ ਭਾਲਦੈ ਬਈ ?

ਇੱਕ - ਤੂੰ ਵੀ ਸਿੱਧਰੇ ਦਾ ਸਿੱਧਰਾ ਹੀ ਰਿਹਾ। ਵੇਖ ! ਵਿਆਹ ਆਪਣਾ ਭਾਨੀ ਮਾਰਾਂ ਨੇ ਹੋਣ ਨੀ ਦਿੱਤਾ। ਕੰਮ ਆਪਾਂ ਛੁੱਟ ਭਲਿਆਈ ਓ, ਸੁੱਖ ਨਾਲ ਕੋਈ ਛੱਡਿਆ ਨੀ। ਹੁਣ ਸੋਚਦੈਂ, ਪਈ ਜੇ ਕੋਈ ਇੱਕ ਅੱਧੀ ਭੂਤ ਈ ਗੇੜ 'ਚ ਆ ਜੇ ਤਾਂ ਵਿਆਹ ਈ ਕਰਾਲੀਏ। ਦੋ - ਤੇਰੇ ਮਰਨ ਦੇ ਲੱਛਣ ਤਾਂ ਨੀ ? ਭੂਤਾਂ ਦਾ ਨਾਂ ਸੁਣ ਕੇ ਤਾਂ ਕਹਿੰਦੇ ਕਹਾਉਂਦੇ ਬੰਦਿਆਂ ਦੀ ਮੋਕ ਨਿਕਲ ਜਾਂਦੀ ਐ। ਤੂੰ ਵਿਆਹ ਕਰਾਉਣ ਨੂੰ ਫਿਰਦੈਂ ?

ਇੱਕ - ਮੈਂ ਅੱਧਾ ਕੁ ਭੂਤ ਤਾਂ ਪਹਿਲਾਂ ਹੀ ਬਣਿਅ ਫਿਰਦੈਂ। ਵਿਆਹ ਕਰਾਕੇ ਉਹਨਾਂ ਦੇ ਭਾਈਚਾਰੇ 'ਚ ਰਲ ਜੂੰ। ਫੇਰ ਪੂਰਾ ਭੂਤ ਬਣ ਜੂੰ। ਫੇਰ ਗਿਣ ਗਿਣ ਬਦਲੇ ਲਊਂ, ਕਦੇ ਲੰਬੜਾਂ ਦੇ, ਕਦੇ ਸਰਪੰਚਾਂ ਦੇ, ਕਦੇ ਬਲੈਕੀਆਂ ਦੇ ਫੇਰ ਆਊ ਮਜਾ.....।

ਦੋ - ਐਵੇਂ ਭਕਾਈ ਮਾਰੀ ਜਾਨੈ। ਗੱਲ ਜੁਆਕਾਂ ਦੀ ਕਰਦੇ ਸੀ, ਬਈ ਉਹਨਾਂ ਨੂੰ ਭੂਤਾਂ ਚਿੰਬੜਗੀਆਂ। ਤੂੰ ਵਿੱਚ ਆਪਦਾ ਈ ਘੋੜਾ ਭਜਾ ਕੇ ਗਿਆ। ਮੈਂ ਤਾਂ ਜਾ ਕੇ ਲਿਆਉਣੇ ਐ ਪੱਠੇ, ਫੇਰ ਜੁਆਕਾ ਦੀ ਵੀ ਪੁੱਛਣੀ ਐ। ਤੂੰ ਤਾਏ ਕੋਲ ਜਾਇਆ। ਕੀ ਪਤਾ ਤੇਰੇ ਗੇੜ 'ਚ ਆ ਜੇ ਕੋਈ ਗੱਲ, ਭੂਤ ਆਲੀ।...(ਤੁਰ ਜਾਂਦਾ ਹੈ)

ਇੱਕ - (ਮਗਰ ਜਾਂਦਾ ਹੈ) ਹੱਦ ਹੋਗੀ ! ਗੱਲ ਤਾਂ ਸੁਣ ਭਲਿਆ ਮਾਣਸਾ। ਉਹ ਖੜੀਂ ਤਾਂ ਸਹੀ....(ਪਰ ਸਾਹਮਣਿਓ ਤਾਇਆ ਅੰਦਰ ਆਉਂਦਾ ਹੈ ਤਾਂ ਰੁਕ ਜਾਂਦਾ ਹੈ).....ਉਏ ! ਤਾਇਆ ਸਿਹਾਂ, ਸੁਣਿਐ ਕੱਲ ਤੈਨੂੰ ਭੂਤਾਂ ਚਿੰਬੜਗੀਆਂ ਸੀ ?

ਤਾਇਆ - ਪੁੱਛ ਨਾ ਭਰਾਵਾ ! ਬਹੁਤ ਔਖਾ ਹੋਇਆ ਮੈਂ ਤਾਂ। ਮੈਂ ਤੋੜ-ਤੋੜ ਸੁੱਟੀ ਜਾਂਵਾ ਤੇ ਉਹ ਚਿੰਬੜੀ ਜਾਣ......।

ਇੱਕ - ਤੇਰੀਆਂ ਭੂਤਾਂ ਨੇ ਤਾਂ ਜੁਆਕ ਵੀ ਡਰਾਤੇ ਸਾਡੇ...।

ਤਾਇਆ - ਮੈਂ ਬਥੇਰਾ ਰੌਲਾ ਪਾਇਆ। ਭੱਜੋ ਉਏ ! ਬਚੋ ਉਏ ! ਪਰ ਭੂਤਾਂ ਜੀਹਨੂੰ ਇੱਕ ਵਾਰੀ ਦੇਖ ਲੈਣ ਫੇਰ ਕਦੋਂ ਛੱਡਦੀਐਂ ?

ਇੱਕ - ਤਾਇਆ ! ਇੱਕ ਅੱਧੀ ਭੂਤ ਨਾਲ ਮੇਰਾ ਈ ਗੇੜ ਕਰਾਦੇ....

ਤਾਇਆ - ਕਮਲਾ ਹੋ ਗਿਆ ਤੂੰ ? ਆਪਣੀ ਝਿੜ 'ਚ ਜਿਹੜਾ ਸਾਧ ਰਹਿੰਦਾ ਐ, ਉਹਨੇ ਵੱਸ 'ਚ ਕੀਤੀਐਂ। ਉਹ ਲਿਆ ਸਕਦੈ, ਤੇਰੇ ਗੇੜ 'ਚ ਕੋਈ ਭੂਤ।

ਇੱਕ - ਫੇਰ ਸਾਧ ਕੋਲ ਜਾਣਾ ਪਊ ?

ਤਾਇਣਾ - ਖਾਲੀ ਹੱਥੀਂ ਨਾ ਜਾਈਂ। ਜੇ ਤਕੜਾ ਭੂਤ ਹੋਇਆ ਤਾਂ ਉਲਟਾ ਵੀ ਪੈ ਸਕਦੈ।

ਇੱਕ - ਤਾਇਆ ਸਿਹਾਂ ! ਭੂਤ ਵੀ ਤਕੜੇ ਮਾਰੇ ਹੁੰਦੇ ਐ ?

ਤਾਇਆ - ਕਮਲਿਆ ਬੰਦਿਆਂ ਤੋਂ ਈ ਭੂਤ ਬਣਦੈ ਐ। ਜਿਹੜਾ ਮਾੜਾ ਬੰਦਾ ਹੁੰਦਾ ਤੇਰੇ ਅਰਗਾ ਉਹ ਮਾੜਾ ਭੂਤ ਬਣ ਜਾਂਦੈ।

ਇੱਕ - ਫੇਰ ਤਾਂ ਪੂਰੀ ਤਿਆਰੀ ਨਾਲ ਤੇ ਹੁਸ਼ਿਆਰੀ ਨਾਲ ਜਾਣਾ ਪਊ, ਝਿੜੀ ਆਲੇ ਸਾਧ ਕੋਲ।

ਤਾਇਆ - ਪੂਰੀ ਤਿਆਰੀ ਨਾਲ। ਇੱਕ ਕਾਲਾ ਕੁੱਕੜ ਤੇ ਦਾਰੂ ਦੀ ਬੋਤਲ ਲੈ ਜੀਂ, ਸਾਧ ਵਾਸਤੇ, ਉਹ ਭੈੜੇ ਭੂਤ ਨੂੰ ਕਾਬੂ ਕਰਨ ਦਾ ਦਾਅ ਪੇਚ ਦੱਸ ਦੇਊ। ਨਹੀਂ ਤਾਂ ਕਰੋਪ ਹੋ ਕੇ ਸਰਾਪ ਦੇ ਦੂ...।

ਇੱਕ - ਚੰਗਾ ਫੇਰ ! ਜਾਣ ਦੀ ਤਿਆਰੀ ਕਰਾਂ।....ਝਿੜੀ ਆਲੇ ਸਾਧ ਨੂੰ ਵੀ ਗੇੜ 'ਚ ਕਰਨਾ ਈ ਪਊ। (ਜਾਂਦਾ ਹੈ)

ਤਾਇਆ - (ਮਗਰ ਤੁਰਦਾ ਹੋਇਆ).....ਮੈਂ ਵੀ ਚੱਲਿਆਂ ਸਾਧ ਕੋਲ, ਆ ਜਾ ਸਮਾਨ ਲੈ ਕੇ।

(ਦੋਨੋ ਬਾਹਰ ਨਿਕਲ ਜਾਂਦੇ ਹਨ)

(ਦੂਸਰ ਪਾਸਿਓਂ ਦੀਸ਼ਾ, ਪ੍ਰੀਤੂ ਤੇ ਛਿੰਦਾ ਅੰਦਰ ਆਉਂਦੇ ਹਨ)

ਛਿੰਦਾ - (ਹੈਰਾਨ ਹੋ ਕੇ) ਓਏ ਦੀਸ਼ਿਆ ! ਅੱਜ ਤੂੰ ਵੀ ਨਹੀਂ ਗਿਆ ਮੱਝਾਂ ਲੈ ਕੇ ?

ਦੀਸ਼ਾ - ਨਾ ਵਈ ਛਿੰਦਿਆ। ਮੈਨੂੰ ਤਾਂ ਤਾਪ ਈ ਚੜ ਗਿਆ ਰਾਤੀਂ ਮੇਰੀ ਦਾਦੀ ਨੇ ਡਰਾਤਾ। ਕਹਿੰਦੀ ਵਾ ਵਰੋਲਿਆ 'ਚ ਵੀ ਭੂਤਾਂ ਹੁੰਦੀਐਂ।

ਛਿੰਦਾ - ਮੇਰਾ ਬਾਬਾ ਕਹਿੰਦਾ ਸੀ ਨਾ, ਭੂਤਾਂ ਦੇ ਦੰਦ ਬਾਹਰ ਨਿਕਲੇ ਹੁੰਦੇ ਐ। ਹੱਥ ਤੇ ਪੈਰ ਪੁੱਠੇ ਲੱਗੇ ਹੁੰਦੇ ਐ।

ਛਿੰਦਾ - ਮੇਰੀ ਦਾਦੀ ਕਹਿੰਦੀ ਐ, ਸਿਵਿਆਂ ਕੋਲੋਂ ਦੀ ਲੰਘੀਏ ਤਾਂ ਭੂਤਾਂ ਮਗਰ ਲੱਗ ਜਾਂਦੀਐਂ ਤੇ ਫੇਰ ਰਾਤ ਨੂੰ ਸੁਤਿਆਂ ਪਿਆਂ ਦੀ



ਹਿੱਕ ਤੇ ਚੜ ਕੇ ਬੈਠ ਜਾਂਦੀਆਂ ਤੇ ਹੌਲੀ-ਹੌਲੀ ਗਲ ਘੁੱਟ ਦਿੰਦੀਆਂ। ਆਪਾਂ ਨੂੰ ਤਾਂ ਡਰ ਲਗਦਾ।

ਪ੍ਰੀਤੂ - ਤਾਏ ਦੀਆਂ ਭੂਤਾਂ ਵੇਲੇ ਕੱਲ ਸਭ ਤੋਂ ਪਹਿਲਾਂ ਕਿਹੜਾ ਡਰਿਆ ਸੀ ?

ਦੀਸ਼ਾ - ਸਭ ਤੋਂ ਪਹਿਲਾਂ ਛਿੰਦੇ ਦੀ ਚੀਕ ਨਿਕਲੀ ਸੀ।

ਛਿੰਦਾ - ਤੂੰ ਵੀ ਤਾਂ ਕੋਲੇ ਈ ਸੀਗਾ। 'ਮਾਰਤੇ ਨੇ ਬੇਬੇ ਤੂੰ ਹੀ ਕਿਹਾ ਸੀ '

ਪ੍ਰੀਤੂ - ਆਪਾਂ ਸਾਰੇ ਈ ਡਰਗੇ ਸੀ ਜਾਰ। ਐਂ ਕਾਹਤੋਂ ਜਿਦੀ ਜਾਨੇ ਐਂ ?

ਦੀਸ਼ਾ - ਪਹਿਲਾਂ ਐਂ ਦੱਸੋ, ਭੂਤਾਂ ਕੀਹਨੇ ਵੇਖੀਐਂ ?

ਪ੍ਰੀਤੂ -(ਕਾਹਲੀ ਨਾਲ) ਮੇਰੇ ਬਾਬੇ ਨੇ।

ਦੀਸ਼ਾ - ਬਾਬੇ ਦੀ ਗੱਲ ਕੀ। ਆਪਾਂ 'ਚੋਂ ਕੀਹਨੇ ਵੇਖੀ ਐ ?

ਛਿੰਦਾ - ਮੈਂ ਤਾਂ ਨੀ ਵੇਖੀਆਂ।

ਪ੍ਰੀਤੂ - ਮੈਂ ਵੀ ਨੀ ਵੇਖੀਆਂ।

ਦੀਸ਼ਾ - ਆਪਣੀ ਕਿਤਾਬ ਵਿੱਚ ਤਾਂ ਲਿਖਿਆ, ਭੂਤਾਂ ਹੁੰਦੀਆਂ ਈ ਨੀ.......।

ਪ੍ਰੀਤੂ ਤੇ ਛਿੰਦਾ - (ਕਾਹਲੀ ਨਾਲ) ਹਾਂ ਉਏ ! (ਫਿਰ ਕੁੱਝ ਸੋਚ ਕੇ) ਫੇਰ ਤਾਏ ਨੂੰ ਕਿਹੜੀਆਂ ਭੂਤਾਂ ਚੰਬੜੀਆਂ ਹੋਈਆਂ ?

ਦੀਸ਼ਾ - ਆਹੀ ਤਾਂ ਸਮਝ ਨੀ ਆਉਂਦੀ ਗੱਲ ।

ਪ੍ਰੀਤੂ - ਆਪਾਂ ਗੁਰਦੁਆਰੇ ਆਲੇ ਭਾਈ ਨੂੰ ਪੁੱਛ ਕੇ ਆਈਏ ?ਉਹਨੂੰ ਪਤਾ ਹੋਊ।

ਛਿੰਦਾ - ਬਾਬਾ ਜੀ ਤਾਂ ਐਸ ਵੇਲੇ ਰੋਟੀਆਂ ਲੈਣ ਆਉਂਦੇ ਹੁੰਦੇ ਆ, ਜਦੋਂ ਏਧਰ ਆਏ ਪੁੱਛ ਲਾਂਗੇ।

ਦੀਸ਼ਾ - (ਅੱਡੀਆਂ ਚੁੱਕ ਕੇ ਵੇਖਦਾ ਹੈ) ਮੈਨੂੰ ਲਗਦਾ ਬਾਬਾ ਜੀ ਏਧਰ ਨੂੰ ਤੁਰੇ ਆਉਂਦੇ ਆ।

ਛਿੰਦਾ - ਪ੍ਰੀਤੂ ਤੂੰ ਪੁੱਛੀਂ, ਮੈਨੂੰ ਤਾਂ ਭੂਤਾਂ ਤੋਂ ਡਰ ਲੱਗਦੈ।

ਪ੍ਰੀਤੂ - ਨਾ ਬਈ ਆਪਾਂ ਨੂੰ ਤਾਂ ਆਪ ਡਰ ਲੱਗਦੈ, ਦੀਸ਼ਾ ਪੁੱਛੂਗਾ।

(ਬਾਬਾ ਜੀ ਅੰਦਰ ਆਉਂਦਾ ਹੈ। ਹੱਥ ਵਿੱਚ ਟੋਕਰੀ ਹੈ)

ਤਿੰਨੋ - ਬਾਬਾ ਜੀ ! ਸਤਿ ਸ੍ਰੀ ਅਕਾਲ।

ਬਾਬਾ - ਸਤਿ ਸ੍ਰੀ ਅਕਾਲ, ਭਾਈ ਬੱਚਿਓ। ਤੁਸੀਂ ਏਥੇ ਕੀ ਕਰਦੇ ਐਂ ਭਾਈ। ਸਕੂਲ ਜਾਣਾ ਚਾਹੀਦੈ। ਪੜ੍ਹ ਲਿਖ ਕੇ ਅਕਲ ਆਉਂਦੀ ਹੈ ਭਾਈ।

ਪ੍ਰੀਤੂ - ਸਕੂਲ ਵਿੱਚ ਤਾਂ ਛੁੱਟੀਆਂ ਬਾਬਾ ਜੀ।

ਬਾਬਾ - ਸਕੂਲ ਵਿੱਚ ਛੁੱਟੀਆਂ ਤਾਂ ਘਰ ਦਾ ਕੋਈ ਕੰਮ ਕਰੋ ਭਾਈ...।

ਪ੍ਰੀਤੂ - ਘਰ ਵਾਲਿਆ ਦਾ ਈ ਕੰਮ ਕਰਦੇ ਸੀ ਬਾਬਾ ਜੀ ਪਰ ਤਾਏ ਨੇ ਸਾਨੂੰ ਡਰਾ ਤਾ।

ਬਾਬਾ - ਤਾਏ ਨੇ ਕਿਉਂ ਡਰਾ..ਅ..ਤਾ ਭਾਈ ?

ਦੀਸ਼ਾ - ਬਾਬਾ ਜੀ ਕੱਲ ਉਸਨੇ ਸਾਡੇ ਪਿੱਛੇ ਭੂਤਾਂ ਲਾਤੀਆਂ।

ਬਾਬਾ - (ਹੈਰਾਨ ਹੋ ਕੇ) ਭੂਤਾਂ.....? ਉਹ ਕਿਥੋਂ ਆਗੀਆਂ ਭਾਈ?

ਦੀਸ਼ਾ - ਪਤਾ ਨੀ ਬਾਬਾ ਜੀ। ਤਾਏ ਨੂੰ ਚੰਬੜਗੀਆਂ ਸੀ। ਉਹਦੀਆਂ ਚੀਕਾਂ ਕੱਢਤੀਆਂ।...ਫੇਰ ਅਸੀਂ ਵੀ ਡਰਗੇ। ਬਾਬਾ ਜੀ ਸਾਨੂੰ ਦੱਸੋ ਭੂਤਾਂ ਹੁੰਦੀਐਂ ? ਸਾਡੀ ਕਿਤਾਬ ਵਿੱਚ ਤਾਂ ਲਿਖਿਆ ਭੂਤਾਂ ਹੁੰਦੀਆਂ ਨੀ.........।

ਬਾਬਾ - (ਕੁੱਝ ਸੋਚ ਕੇ) ਭੂਤਾਂ ਹੁੰਦੀਐਂ; ਭਾਈ ਬੱਚਿਓ। ਜਿਹੜੇ ਪ੍ਰਾਣੀ ਪਾਠ ਨੀ ਕਰਦੇ, ਪੁੰਨ ਨੀ ਕਰਦੇ, ਗੁਰਦੁਆਰੇ ਦੀ ਸੇਵਾ ਨੀ ਕਰਦੇ, ਉਹ ਸਾਰੇ ਭੂਤਾਂ ਪ੍ਰੇਤਾਂ ਦੀ ਜੂਨੀ ਵਿੱਚ ਪੈਂਦੇ ਐ ਭਾਈ। ਬਾਬਿਆ ਦੀ ਸੇਵਾ ਕਰਿਆ ਕਰੋ ਭਾਈ। ਕਦੇ ਦੁੱਧ ਭੇਜ ਦਿੱਤਾ, ਕਦੇ ਘਿਉ ਮੱਖਣ ਭੇਜ ਦਿੱਤਾ। ਸੇਵਾ ਨੂੰ ਮੇਵਾ ਲੱਗਦੈ, ਭਾਈ ਮੁੰਡਿਓ। ਸਮਝਗੇ.....?

ਸਾਰੇ - (ਢਿੱਲਾ ਜਿਹੇ ਬੋਲਦੇ ਹਨ) ਸਮਝਗੇ ਬਾਬਾ ਜੀ।

ਬਾਬਾ - ਸਤਨਾਮ...ਰਾਜੀ ਰਹੋ ਭਾਈ ਬੱਚਿਓ...ਸੇਵਾ ਕਰਿਆ ਕਰੋ......ਸਤਨਾਮ।

ਪ੍ਰੀਤੂ - ਮੈਂ ਥੋਨੂੰ ਆਖਿਆ ਸੀ ਨਾ ਭੂਤਾਂ ਹੁੰਦੀਆਂ। ਮੇਰੇ ਬਾਬੇ ਨੇ ਆਪ ਵੇਖੀਆਂ।

ਦੀਸ਼ਾ - ਚਲੋ ਆਪਾਂ ਪੰਡਤ ਬਲਾਕੀ ਰਾਮ ਨੂੰ ਵੀ ਪੁੱਛ ਕੇ ਆਈਏ। ਉਹ ਦੱਸੂਗਾ ਠੀਕ। ਉਹ ਤਾਂ ਪਿਛਲੇ ਜਨਮ ਦੀਆਂ ਗੱਲਾਂ ਵੀ ਦੱਸ ਦਿੰਦਾ।

ਛਿੰਦਾ - ਪੰਡਤ ਹੈ ਨੀ ਫਿਰ ਘਰੇ।

ਦੀਸ਼ਾ - ਕਿਉਂ ?

ਛਿੰਦਾ - ਉਹ ਤਾਂ ਸੰਤੇ ਕੇ ਘਰ ਸ਼ਰਾਧ ਖਾਈ ਜਾਂਦੈਂ। ਮੈਂ ਆਪ ਵੇਖਿਐ।

ਪ੍ਰੀਤੂ - ਫੇਰ ਸੰਤੇ ਕੇ ਘਰ ਈ ਚਲਦੇ ਆਂ। ਉਥੇ ਈ ਪੁੱਛ ਲਾਂਗੇ।

ਛਿੰਦਾ - ਆ ਜਾ ਫੇਰ ਓਨਾ ਚਿਰ ਤਾਂ ਖੇਡੀਏ।

ਪ੍ਰੀਤੂ - ਤਾਸ਼ ਹੈਗੀ ਐ ?

ਛਿੰਦਾ - ਆਹੋ (ਤਾਸ਼ ਖੀਸ੍ਹੇ ਵਿੱਚੋਂ ਕੱਢ ਕੇ) ਆਹ ਵੇਖ।

(ਉਦੋਂ ਹੀ ਪੰਡਤ ਬਲਾਕੀ ਅੰਦਰ ਆਉਂਦਾ ਹੈ)

ਦੀਸ਼ਾ - ਪੰਡਤ ਜੀ ਰਾਮ ਰਾਮ।

ਪ੍ਰੀਤੂ ਤੇ ਛਿੰਦਾ - ਰਾਮ ਰਾਮ ਪੰਡਤ ਜੀ।

ਪੰਡਤ - ਰਾਮ ਰਾਮ ਬਾਲਕੋ।

ਪ੍ਰੀਤੂ - ਪੰਡਤ ਜੀ ਇੱਕ ਗੱਲ ਪੁੱਛਣੀ ਸੀ।

ਪੰਡਤ - ਪੁੱਛੋ, ਜੋ ਪੁੱਛਣਾ ਹੈ ਬਾਲਕੋ, ਪਰ ਮਾਰੇ ਸੇ ਸ਼ਰਾਰਤ ਨਹੀਂ ਕਰਨੀ। ਐਸਾ ਕੀਆ ਤੋਂ ਸਰਾਪ ਦੇ ਦਊਂਗਾ।

ਛਿੰਦਾ - ਸ਼ਰਾਰਤ ਨਹੀਂ ਕਰਦੇ ਪੰਡਤ ਜੀ।

ਪੰਡਤ - ਠੀਕ ਹੈ ਕਹੋ ਕਿਆ ਬਾਤ ਐ ?

ਦੀਸ਼ਾ - ਪੰਡਤ ਜੀ ਇਹ ਦੱਸੋ ਭੂਤਾਂ ਹੁੰਦੀਆਂ ?

ਪੰਡਤ - (ਭਿਆਨਕ ਮੂੰਹ ਬਣਾਉਂਦਾ ਹੈ)...ਹੁੰਦੀਆਂ ਨੇ ਬਾਲਕੋ।

ਤਿੰਨੋ - ਤੁਸੀਂ ਦੇਖੀਆਂ ਪੰਡਤ ਜੀ....?

ਪੰਡਤ - ਹਾਂਅ, ਮੈਨੇ ਦੇਖੀਐਂ। ਉਹ ਤਾਂ ਮੇਰੇ ਸੇ ਵਾਰਤਾਲਾਪ ਵੀ ਕਰਦੀਐਂ। ਜੋ ਪ੍ਰਾਣੀ ਜੋਤਿਸ਼ ਵਿਦਿਆ ਮੇ ਵਿਸ਼ਵਾਸ਼ ਨਹੀਂ ਕਰਤੇ, ਪੰਡਤ ਕੋ ਅਪਨੇ ਘਰ ਬੁਲਾ ਕਰ ਪਿਤਰੋਂ ਕਾ ਸ਼ਰਾਧ ਨਹੀਂ ਕਰਤੇ, ਸਭ ਨਰਕੋਂ ਮੇ ਜਾਤੇ ਹੈਂ, ਔਰ ਭੂਤ ਪ੍ਰੇਤ ਕੀ ਜੂਨੀ ਮੇਂ ਪੜਤੇ ਹੈਂ। ਤੁਮ ਭੀ ਬਾਲਕੋ ਪੰਡਤ ਕੋ ਬੁਲਾ ਕਰ ਅਪਨੇ ਬੜੇ ਬੂੜੋਂ ਕੀ ਯਾਦ ਮੇਂ, ਭੋਜਨ ਛਕਾਇਆ ਕਰੋ। ਨਹੀਂ ਤੋ ਭੂਤ ਪ੍ਰੇਤ ਬਨ ਜਾਓਗੇ।(ਜਾਂਦਾ ਹੈ। ਸਾਰੇ ਬੱਚੇ ਉਦਾਸ ਹੋ ਜਾਂਦੇ ਹਨ)।

ਪ੍ਰੀਤ - ਆਪਾਂ ਤਾਂ ਕਦੇ ਸ਼ਰਾਧ ਨੀ ਕੀਤਾ। ਕਦੇ ਗੁਰਦੁਆਰੇ ਵਾਲੇ ਭਾਈ ਨੂੰ ਦੁੱਧ ਨੀ ਦੇ ਕੇ ਆਏ। ਕਦੇ ਭੋਜਨ ਨੀ ਛਕਾਇਆ। ਹੁਣ ਆਪਾਂ ਭੂਤਾਂ ਬਣਾਂਗੇ।

ਦੀਸ਼ਾ - ਚਲੋ, ਇੱਕ ਵਾਰੀ ਮਾਸਟਰ ਜੀ ਨੂੰ ਪੁੱਛ ਕੇ ਆਈਏ।

ਛਿੰਦਾ - ਮਾਸਟਰ ਜੀ ਵੀ ਹੈ ਨੀ ਅੱਜ ਘਰੇ। ਉਹ ਤਾਂ ਸਵੇਰੇ ਸ਼ਹਿਰ ਨੂੰ ਤੁਰੇ ਜਾਂਦੇ ਸੀ।

ਪ੍ਰੀਤੂ - ਸ਼ਹਿਰ ਨੂੰ ਨਹੀਂ ਉਏ ਸੈਰ ਕਰਨ ਜਾਂਦੇ ਹੋਣਗੇ ?

ਛਿੰਦਾ - ਲੈ ! ਆਪ ਸੁਣਿਐ ਮੈਂ। ਮੇਰੇ ਚਾਚੇ ਨੇ ਪੁਛਿਆ ਸੀ, ਮਾਸਟਰ ਜੀ ਕਿੱਧਰ ਚੱਲੇ ਓ.....ਉਹ ਆਂਹਦੇ ਸ਼ਹਿਰ ਨੂੰ ਚੱਲੇ ਆਂ।

ਦੀਸ਼ਾ - ਸੈਰ ਨੂੰ ਆਖਿਆ ਹੋਣੈ, ਉਹ ਹਰ ਰੋਜ ਜਾਂਦੇ ਹੁੰਦੇ ਨੇ ਸਵੇਰੇ ਸਵੇਰੇ।

ਛਿੰਦਾ - ਚਲ ਲੱਗ ਜੂ ਪਤਾ ਹੁਣੇ ਈ, ਜੇ ਸ਼ਹਿਰ ਨੂੰ ਗਏ ਹੋਏ ਤਾਂ ਸਾਮ ਨੂੰ ਮੁੜਨਗੇ।

ਨਹੀਂ ਤਾਂ ਪੰਚਾਇਤ ਘਰ ਦੀ ਲਾਇਬ੍ਰੇਰੀ 'ਚ ਆਉਂਦੇ ਹੁੰਦੇ ਐ, ਐਸ ਵੇਲੇ।

ਪ੍ਰੀਤੂ - (ਦੂਰ ਦੇਖਦਾ ਹੋਇਆ) ਔਹ ਆਉਂਦੇ ਐ ਫੇਰ, ਦੇਖ ਲੈ। ਮੈਂ ਕਹਿੰਦਾ ਸੀ ਨਾ ਸੈਰ ਕਰਨ ਗਏ ਹੋਣਗੇ।

(ਮਾਸਟਰ ਜੀ ਅੰਦਰ ਆਉਂਦੇ ਹਨ। ਤਿੰਨੋ ਸਾਵਧਾਨ ਹੋ ਜਾਂਦੇ ਹਨ)

ਸਾਰੇ - ਮਾਸਟਰ ਜੀ, ਸਤਿ ਸ੍ਰੀ ਅਕਾਲ।

ਮਾਸਟਰ - ਸਤਿ ਸ੍ਰੀ ਅਕਾਲ ਬਈ, ਛੁੱਟੀਆਂ ਵਿੱਚ ਮੌਜਾਂ ਹੋ ਰਹੀਆਂ ਨੇ ? ਖੇਡਦੇ ਈ ਹੁੰਦੇ ਐ, ਕਿ ਘਰ ਵਾਲਿਆ ਨਾਲ ਕੰਮ ਧੰਦਾ ਵੀ ਕਰਾਉਣੇ ਹੁੰਨੇ ਐਂ ?

ਦੀਸ਼ਾ - ਘਰ ਦਾ ਕੰਮ ਵੀ ਕਰਦੇ ਸੀ ਜੀ। ਪੜ੍ਹਦੇ ਵੀ ਸੀ ਜੀ ਤੇ ਨਾਲੇ ਖੇਡਦੇ ਵੀ ਸੀਗੇ ਜੀ, ਪਰ ਤਾਏ ਨੇ ਸਾਰੀ ਗੜਬੜ ਕਰਤੀ ਜੀ।

ਮਾਸਟਰ - (ਹੈਰਾਨ ਹੋ ਕੇ) ਕਿਉਂ ਬਈ ? ਕੀ ਆਂਹਦਾ ਤਾਇਆ ਤੁਹਾਨੂੰ ?

ਪ੍ਰੀਤੂ - ਮਾਸਟਰ ਜੀ ਕੱਲ ਅਸੀਂ ਸੇਮ ਦੇ ਲਾਗੇ ਮੱਝਾਂ ਚਾਰਦੇ ਸੀ ਜੀ। ਇੱਕ ਮੱਝ ਤਾਏ ਦੇ ਖੇਤ ਵੱਲ ਚਲੀ ਗਈ। ਦੀਸ਼ਾ ਮੋੜ ਲਿਆਇਆ। ਥੋੜ੍ਹੇ ਚਿਰ ਪਿੱਛੋਂ ਤਾਏ ਨੇ ਰੌਲਾ ਪਾਅਤਾ, ਭੂਤਾਂ ਆਗੀਆਂ....ਖਾਲਿਆ ਉਏ...ਮਾਰਤਾ ਉਏ....।

ਛਿੰਦਾ - (ਡਰਕੇ) ਉਹ ਤਾਂ ਤਾਏ ਨੂੰ ਚਿੰਬੜ ਵੀ ਗਈਆਂ ਸੀ ਜੀ। ਤਾਇਆ ਤੋੜ ਤੋੜ ਸਿੱਟੀ ਜਾਵੇ ਤੇ ਨਾਲੇ ਚੀਕਾਂ ਮਾਰੀ ਜਾਵੇ।

ਦੀਸ਼ਾ - ਫੇਰ ਜੀ ਅਸੀਂ ਵੀ ਡਰਗੇ, ਮੱਝਾਂ ਉਥੇ ਈ ਛੱਡਕੇ, ਪਿੰਡ ਨੂੰ ਭੱਜਗੇ ਜੀ। ਪ੍ਰੀਤੂ ਛਿੰਦੇ ਨੂੰ ਤਾਂ ਡਰ ਨਾਲ ਤਾਪ ਵੀ ਚੜ ਗਿਆ ਸੀ ਜੀ। ਅੱਜ ਅਸੀਂ ਗੁਰਦੁਆਰੇ ਵਾਲੇ ਭਾਈ ਜੀ ਨੂੰ ਪੁਛਿਆ, ਫੇਰ ਪੰਡਤ ਬਲਾਕੀ ਰਾਮ ਨੂੰ ਪੁੱਛਿਆ, ਭੂਤਾਂ ਹੁੰਦੀਆਂ ? ਉਹ ਦੋਵੇਂ ਈ ਕਹਿੰਦੇ - ਹੁੰਦੀਐ ਐ ਜੀ।

ਦੀਸ਼ਾ - ਮਾਸਟਰ ਜੀ ਤੁਸੀਂ ਦੱਸੋ ਭੂਤਾਂ ਹੁੰਦੀਆਂ ਕਿ ਨਹੀਂ ?

ਮਾਸਟਰ - (ਕੁੱਝ ਸੋਚ ਕੇ) - ਤਾਏ ਦੀ ਬੰਬੀ ਤੇ ਕੌਣ ਕੌਣ ਰਹਿੰਦਾ?

ਛਿੰਦਾ - ਤਾਇਆ ਕੱਲਾ ਈ ਰਹਿੰਦਾ ਜੀ। ਦੋ ਵੇਲੇ ਪਿੰਡ ਜਾਂਦਾ ਹੁੰਦਾ ਰੋਟੀ ਖਾਣ।

ਮਾਸਟਰ - ਉਥੇ ਉਸਦਾ ਕੀ ਬੀਜਿਆ ਹੋਇਐ ?

ਦੀਸ਼ਾ -ਉਥੇ ਜੀ, ਖਰਬੂਜੇ, ਖੱਖੜੀਆਂ, ਕੱਦੂ, ਟਿੰਡੋ, ਅਮਰੂਦ...(ਸੋਚਦਾ ਹੈ)

ਛਿੰਦਾ - ਮਿਰਚਾਂ ਵੀ ਤੇ ਭਿੰਡੀਆਂ ਵੀ....ਤੇ....ਤੇ..

ਮਾਸਟਰ - ਥੋਨੂੰ ਕਿਵੇਂ ਪਤਾ ਲੱਗਿਆ, ਏਨਾ ਕੁਛ ਬੀਜਿਆ ਉਥੇ?

ਦੀਸ਼ਾ - ਕੱਲ ਜਦੋਂ ਮੈਂ ਮੀਣੀ ਮੱਝ ਮੋੜਨ ਗਿਆ ਸੀ ਤਾਂ ਤਾਇਆ ਖਰਬੂਜੇ ਤੋੜੀ ਜਾਂਦਾ ਸੀ। ਫੇਰ ਥੋੜ੍ਹੇ ਚਿਰ ਪਿੱਛੋਂ ਉਹਨੇ ਰੌਲਾ ਪਾਅਤਾ, ਮਾਰਤਾ ਉਏ, ਖਾਲਿਆ ਉਏ.. ਭੂਤਾਂ ਆਗੀਆਂ..ਭੱਜੋ ਉਏ.....।

ਮਾਸਟਰ - (ਸੋਚੀ ਪੈ ਜਾਂਦਾ ਹੈ। ਫੇਰ ਹੱਸਦਾ ਹੈ) ਸਮਝ ਗਿਆ। ਤਾਏ ਨੇ ਸੋਚਿਆ ਹੋਣੈ, ਮੈਂ ਤਾਂ ਜਾਣੈ ਪਿੰਡ ਨੂੰ ਰੋਟੀ ਖਾਣ। ਤੇ ਥੋਨੂੰ ਪਤਾ ਲੱਗ ਗਿਆ ਖੱਖੜੀਆਂ, ਖਰਬੂਜਿਆਂ ਤੇ ਅਮਰੂਦਾਂ ਦਾ। ਉਹਦੇ ਪਿੰਡ ਗਏ ਪਿੱਛੋਂ ਖੇਤ ਹੋ ਜੂ ਸੁੰਨਾ। ਤੇ ਕੀ ਪਤਾ ਮੁੰਡੇ ਮੇਰੇ ਖਰਬੂਜੇ, ਖੱਖੜੀਆਂ ਨਾ ਖਾ ਜਾਣ। ਕਿਉਂ ਨਾ ਭੂਤਾਂ ਦਾ ਰੌਲਾ ਪਾ ਕੇ ਇਹਨਾਂ ਨੂੰ ਇੱਥੋਂ ਭਜਾ ਦੇਈਏ। ਤਾਏ ਲਈ ਤਾਂ ਤੁਸੀਂ ਹੀ ਵੱਡੀਆਂ ਭੂਤਾਂ ਸੀਗੇ। ਖਾਣੇ ਸੀ ਘੱਟ ਤੇ ਖਰਾਬ ਕਰਨੇ ਸੀ ਵੱਧ (ਹੱਸਦਾ ਹੈ) ਕਿਉਂ ....ਏਵੇਂ ਹੋਈ ਸੀ ਨਾ ਗੱਲ ?

ਦੀਸ਼ਾ - ਫੇਰ ਤਾਂ ਮਾਸਟਰ ਜੀ, ਤਾਇਆ ਸਾਨੂੰ ਉਲੂ ਬਣਾ ਗਿਆ ?

ਮਾਸਟਰ - (ਹੱਸਦਾ ਹੈ) ਤਾਇਆ ਥੋਨੂੰ ਉਲੂ ਬਣਾ ਗਿਆ, ਤੇ ਤੁਸੀਂ ਉਲੂ ਬਣਗੇ।

ਪ੍ਰੀਤੂ - ਪਰ ਮਾਸਟਰ ਜੀ, ਇਹ ਤਾਂ ਦੱਸੋ ਭੂਤਾ ਹੁੰਦੀਐਂ ?

ਮਾਸਟਰ - ਨਹੀਂ ਹੁਦੀਆਂ, ਬਿਲਕੁੱਲ ਨਹੀਂ ਹੁੰਦੀਆਂ। ਸਭ ਮਨ ਦਾ ਵਹਿਮ ਹੁੰਦਾ ਹੈ। ਬੱਚਿਆ ਨੂੰ ਡਰਾਉਣ ਲਈ ਕਿਸੇ ਕੰਮ ਤੋਂ ਵਰਜਣ ਲਈ, ਵੱਡੇ ਐਵੇਂ ਆਖ ਦਿੰਦੇ ਨੇ। ਜਾਓ ਆਪਣੇ ਘਰਾਂ ਨੂੰ, ਛੁੱਟੀਆਂ



'ਚ ਆਪਣੇ ਮਾਂ ਪਿਉ ਨਾਲ ਕੰਮ ਕਰਾਇਆ ਕਰੋ।

ਸਾਰੇ - ਅੱਛਾ ਜੀ.....(ਮਾਸਟਰ ਜੀ ਚਲੇ ਜਾਂਦੇ ਹਨ)

ਛਿੰਦਾ - ਦੀਸ਼ਿਆ !ਤਾਇਆ ਤਾਂ ਸੱਚੀਂ ਆਪਾਂ ਨੂੰ ਉਲੂ ਬਣਾ ਗਿਆ।

ਦੀਸ਼ਾ - ਹੁਣ ਫਿਰ ਆਪਾਂ ਤਾਏ ਨੂੰ ਭੂਤਾਂ ਬਣਕੇ ਈ ਵਖਾਈਏ।

ਛਿੰਦਾ - ਠੀਕ ਐ, ਕੱਲ ਨੂੰ ਫੇਰ ਮੱਝਾਂ ਲੈ ਕੇ ਆਈਏ।

ਪ੍ਰੀਤੂ - ਆਪਾਂ ਨਿਗਾਹ ਰੱਖਾਂਗੇ। ਜਦੋਂ ਤਾਇਆ ਪਿੰਡ ਨੂੰ ਗਿਆ - ਪਿਛੋਂ ਆਪਾਂ......

ਛਿੰਦਾ - ਆਓ ਚੱਲੀਏ ਹੁਣ...(ਸਾਰੇ ਜਾਂਦੇ ਹਨ)

(ਦੂਸਰੇ ਪਾਸਿਓਂ ਤਾਇਆ ਆਉਂਦਾ ਹੈ। ਹੱਥ ਵਿੱਚ ਖੂੰਡਾ ਹੈ)

ਤਾਇਆ - (ਦੂਰ ਤੱਕ ਨਿਗਾਹ ਮਾਰਦਾ ਹੋਇਆ) ਅੱਜ ਤਾਂ ਦਿਸਦੇ ਨੀ ਬਈ ਮੱਝਾਂ ਦੇ ਚੇੜ੍ਹ।ਹੁਣ ਨੀ ਆਉਂਦੇ ਏਧਰ। ਸੁੱਤੇ ਪਏ ਸੁਪਨੇ 'ਚ ਭੂਤਾਂ ਵੇਖਕੇ ਡਰ ਡਰ ਉਠਦੇ ਹੋਣਗੇ (ਹਸਦਾ ਹੈ) ਚੱਲਾਂ ਰੋਟੀ ਖਾ ਆਵਾਂ। ਹੁਣ ਨੀ ਕੋਈ ਡਰ ਪਿੰਡ ਜਾ ਕੇ ਫਿਰ ਰੌਲਾ ਪਾ ਦਊਂ। ਆਖੂੰ ਭੂਤਾਂ ਮੁੰਡਿਆਂ ਨੂੰ ਭਾਲਦੀਆਂ ਫਿਰਦੀਆਂ ਸੀ....(ਜਾਂਦਾ ਹੈ)

(ਦੂਸਰੇ ਪਾਸਿਓਂ ਤਿੰਨ ਆਉਂਦੇ ਹਨ। ਹਸਦੇ ਹਨ। ਦੀਸ਼ਾ ਢਿੱਡ ਫੜੀ ਹਾਇ ਹਾਇ ਕਰਦਾ ਹੈ).

ਪ੍ਰੀਤੂ - ਥੋੜੇ ਖਾਣੇ ਸੀ ਕੰਜਰਾ, ਜੇ ਬਿਮਾਰ ਹੋ ਗਿਆ ਫੇਰ ?

ਦੀਸ਼ਾ - ਮੈਂ ਤਾਂ ਖਾਈ ਗਿਆ, ਖਾਈ ਗਿਆ। ਜਿਹੜਾ ਸੁਆਦ ਨਾ ਲੱਗਿਆ ਕਰੇ, ਸਿੱਟ ਦਿਆਂ ਕਰਾਂ, ਹੋਰ ਤੋੜ ਲਿਆਂ ਕਰਾਂ। ਖਾਧੇ ਘੱਟ ਤੋੜ ਤੋੜ ਕੇ ਸਿੱਟੇ ਵੱਧ।

ਪ੍ਰੀਤੂ - ਮੈਂ ਤਾਂ ਅਮਰੂਦਾਂ ਨੂੰ ਪੈ ਗਿਆ। ਸਾਰੇ ਝਾੜਤੇ।

ਛਿੰਦਾ - ਮੈਂ ਤਾਂ ਇੱਕ ਕੱਦੂ ਵੀ ਤੋੜ ਲਿਆਇਆ, ਘਰੇ ਜਾ ਕੇ ਸਬਜੀ ਬਣਾਂਵਾਂਗੇ।

ਦੀਸ਼ਾ - ਮੇਰਾ ਤਾਂ ਢਿੱਡ ਆਫਰਿਆ ਪਿਐ..ਹਾਇ.....।(ਸਾਰੇ ਹੱਸਦੇ ਹਨ)

(ਉਦੋਂ ਹੀ ਤਾਇਆ ਅੰਦਰ ਆਉਂਦਾ ਹੈ। ਗੁੱਸੇ 'ਚ ਹੈ। ਡਰ ਕੇ ਮੁੰਡਿਆਂ ਦੇ ਹੱਥੋਂ ਡੱਬਾ ਰਿੜ੍ਹ ਪੈਂਦਾ ਹੈ ਤੇ ਇੱਕ ਅਮਰੂਦ ਰਿੜ੍ਹ ਜਾਂਦਾ ਹੈ।)

ਤਾਇਆ - ਉਏ ਮੁੰਡਿਓ ਉਧਰ ਕੌਣ ਗਿਆ ਸੀ ?

ਸਾਰੇ - ਕਿੱਧਰ ਤਾਇਆ ?

ਤਾਇਆ -ਮੇਰੇ ਖੇਤ ਵੱਲ.....।

ਸਾਰੇ - ਅਸੀਂ ਤਾਂ ਗਏ ਨੀ ਤਾਇਆ। ਕੀ ਹੋ ਗਿਆ ? ਭੂਤਾਂ ਆਗੀਆਂ ?

ਤਾਇਆ - ਸਾਰੇ ਖੇਤ ਦਾ ਨਾਸ ਮਾਰਿਆ ਪਿਐ। ਸਾਰਾ ਖੇਤ ਈ ਉਜਾੜਿਆ ਪਿਐ।

ਦੀਸ਼ਾ - ਸਾਨੂੰ ਤਾਂ ਪਤਾ ਨੀ ਤਾਇਆ, ਤੇਰੀਆਂ ਭੂਤਾਂ ਤੋਂ ਡਰਦੇ ਅਸੀਂ ਤਾਂ ਗਏ ਨੀ ਓਧਰ।

ਤਾਇਆ - (ਗੁੱਸੇ 'ਚ) ਕਿਹੜੀਆਂ ਭੂਤਾਂ ਉਏ......?

ਛਿੰਦਾ - ਜਿਹੜੀਆਂ ਕੱਲ ਤੈਨੂੰ ਚਿੰਬੜਗੀਆਂ ਸੀ, ਤਾਇਆ।

(ਤਾਇਆ ਚੁੱਪ ਕਰ ਗਿਆ। ਸੋਚਾਂ ਵਿੱਚ ਪੈ ਗਿਆ। ਫਿਰ ਅਮਰੂਦ ਚੁੱਕ ਕੇ ਵੇਖਦਾ ਹੈ ਤੇ ਉਹਨਾਂ ਵੱਲ ਝਾਕਦਾ ਹੈ। (ਮੁੰਡੇ ਇੱਕ ਦੂਸਰੇ ਵੱਲ ਵੇਖ ਨੀਵੀਂ ਪਾ ਲੈਂਦੇ ਹਨ)

ਪ੍ਰੀਤੂ - ਤਾਇਆ ਅਸੀਂ ਪਿੰਡ ਨੂੰ ਜਾਣੈ, ਰਾਹ ਵਿੱਚ ਤੇਰੀਆਂ ਭੂਤਾਂ ਤਾਂ ਨਹੀਂ ਹੋਣਗੀਆਂ ?

ਤਾਇਆ - (ਖੂੰਡਾ ਖੜਕਾ ਕੇ) ....ਜਾਂਦੈ ਐ ਕਿ ਨਹੀਂ।

(ਜਾਣ ਲੱਗਿਆ ਛਿੰਦਾ ਪਿੱਠ ਪਿੱਛੇ ਤਾਏ ਨੂੰ ਕੱਦੂ ਵਿਖਾਉਂਦਾ ਹੈ। ਸਾਰੇ ਹਸਦੇ ਹਨ ਤੇ ਬਾਹਰ ਨਿਕਲ ਜਾਂਦੇ ਹਨ। ਤਾਇਆ ਸੋਚਾਂ ਵਿੱਚ ਖੜਾ ਹੈ। ਮਾਸਟਰ ਜੀ ਅੰਦਰ ਆਉਂਦੇ ਹਨ)

ਮਾਸਟਰ - ਕੀ ਗੱਲ ਹੋਗੀ ਤਾਇਆ ਸਾਹਿਬ। ਬੜੀਆਂ ਸੋਚਾਂ 'ਚ ਖੜੇ ਐਂ ?

ਤਾਇਆ - ਨਹੀਂ...ਬੱਸ ਐਵੇਂ ਈ ਮਾਸਟਰ ਜੀ...।

ਮਾਸਟਰ - ਮੁੰਡੇ ਆਂਹਦੇ ਐ ਕੱਲ ਤੈਨੂੰ ਭੂਤਾਂ ਚਿੰਬੜਗੀਆਂ ਸੀ ?

ਤਾਇਆ - ਕਾਹਨੂੰ ਮਾਸਟਰ ਜੀ। ਮੈਂ ਤਾਂ ਮੁੰਡਿਆਂ ਨੂੰ ਡਰਾਇਆ ਸੀ, ਕਿਤੇ ਮੇਰਾ ਖੇਤ ਨਾ ਉਜਾੜ ਦੇਣ। ਪਰ ਓਹੀ ਗੱਲ ਹੋਈ।

ਮਾਸਟਰ - ਕੀ ਗੱਲ ਹੋਗੀ........।

ਤਾਇਆ - ਸਾਰੇ ਖੇਤ ਦਾ ਨਾਸ਼ ਮਾਰਗੇ।

ਮਾਸਟਰ - ਤਾਇਆ ਜੀ, ਅੱਜ ਕੱਲ ਦੇ ਬੱਚਿਆਂ ਨੂੰ ਬਹੁਤਾ ਚਿਰ ਮੂਰਖ ਨੀ ਬਣਾਇਆ ਜਾ ਸਕਦਾ।

ਤਾਇਆ - ਸੱਚੀ ਗੱਲ ਐ, ਮਾਸਟਰ ਜੀ। ਸਹੁਰੇ ਮੇਰਾ ਹਥਿਆਰ ਮੇਰੇ ਤੇ ਈ ਵਰਤਗੇ। ਸਾਰਾ ਵਾੜਾ ਉਜਾੜਗੇ। ਨਾਲੇ ਕਹਿਗੇ ਤੇਰੀਆਂ ਭੂਤਾਂ ਨੇ ਉਜਾੜਿਆ ਹੋਊ।

ਮਾਸਟਰ - ਤਾਇਆ, ਉਂਝ ਤਾਂ ਸਾਡੇ ਨਾਲੋਂ ਸਿਆਣਾ ਐਂ ਤੂੰ, ਵੱਡੀ ਉਮਰ ਦਾ ਐਂ। ਪਿਆਰ ਨਾਲ ਬੱਚਿਆਂ ਤੋਂ ਜੋ ਮਰਜੀ ਕਰਾਲੋ। ਇਹਨਾਂ ਨੂੰ ਇੱਕ ਅੱਧ ਖਰਬੂਜਾ ਖਾਣ ਨੂੰ ਦੇ ਦਿਆ ਕਰਦਾ, ਨਾਲੇ ਕਹਿੰਦਾ ਮੁੰਡਿਓ ਰਾਖੀ ਰੱਖਿਓ ਮੈਂ ਪਿੰਡ ਜਾ ਆਵਾਂ। ਵੇਖਦਾ ਫੇਰ ਚਿੜੀ ਨੀ ਸੀ ਫਟਕਣ ਦਿੰਦੇ ਤੇਰੇ ਖੇਤ 'ਚ।

ਤਾਇਆ - ਹੁਣ ਏਵੇਂ ਈ ਕਰਿਆ ਕਰੂੰਗਾਂ ਮਾਸਟਰ ਜੀ।

(ਉਦੋਂ ਹੀ ਪਿੱਛੇ ਲੁਕੇ ਮੁੰਡੇ ਬਾਹਰ ਨਿਕਲਦੇ ਹਨ)

ਸਾਰੇ - ਤਾਂ ਫੇਰ ਚੱਲੀਏ ਤਾਇਆ ਤੇਰੇ ਖੇਤ ਨੂੰ ?

ਤਾਇਆ - (ਹੈਰਾਨ ਹੋ ਕੇ) ਉਏ ਬਦਮਾਸ਼ੋਂ ਅਜੇ ਏਥੇ ਈ ਫਿਰਦੇ ਐਂ । ਆ ਜੋ ਫਿਰ।

ਸਾਰੇ - ਖਰਬੂਜੇ ਮਿਲਣਗੇ ?

ਤਾਇਆ - ਮਿਲਣਗੇ ਕਾਹਤੋਂ ਕੀ। ਆ ਜੋ ਮੇਰੇ ਪਿੱਛੇ।

ਸਾਰੇ - (ਖੁਸ਼ੀ ਨਾਲ) ਚਲੋ ਵਈ....(ਜਾਂਦੇ ਹਨ)

ਮਾਸਟਰ - (ਖੁਸ਼ ਹੋ ਕੇ) ਜੇ ਤਾਇਆ ਪਹਿਲਾਂ ਈ ਇਹ ਕਰ ਲੈਂਦਾ। ਚਲੋ, ਫਿਰ ਵੀ ਛੇਤੀ ਸਮਝ ਗਿਆ।

-ਸਟਿਲ ਹੁੰਦਾ ਹੈ, ਨਾਲ ਹੀ ਪਰਦਾ ਗਿਰਦਾ ਹੈ।

# ਸ਼ੰਕਾ - ਨਵਿਰਤੀ ?..?..?..

*ਸ਼ੰਕਾ - ਕੀ ਬਿਜਲੀ ਚਮਕਣ ਸਮੇਂ ਮਾਮਾ ਅਤੇ ਭਾਣਜਾ ਇਕੱਠੇ ਨਹੀਂ ਹੋ ਸਕਦੇ ? ਅਜਿਹਾ ਅਕਸਰ ਕਿਹਾ ਜਾਂਦਾ ਹੈ ?*

- ਰਾਜਵੰਤ, ਡੱਗੋਰਮਾਣਾ।

ਨਵਿਰਤੀ - ਇਸ ਮਿਥ ਨੂੰ ਮਹਾਂਭਾਰਤ ਦੇ ਕੰਸ-ਕ੍ਰਿਸ਼ਨ ਪ੍ਰਸੰਗ ਨਾਲ ਵੀ ਜੋੜਿਆ ਜਾਂਦਾ ਹੈ। ਪਰ ਇਸ ਅੰਧਵਿਸ਼ਵਾਸ਼ ਪਿੱਛੇ ਕੋਈ ਵਿਗਿਆਨਕ ਕਾਰਨ ਨਹੀਂ ਹੈ। ਵਿਗਿਆਨਕ ਤੌਰ ਤੇ ਅਸੀਂ ਜਾਣਦੇ ਹਾਂ ਕਿ ਬੱਦਲਾਂ ਉਪਰ ਧਨ ਅਤੇ ਰਿਣ ਚਾਰਜ ਪੈਦਾ ਹੋਣ ਤੇ ਉਹਨਾਂ ਦੇ ਆਪਸੀ ਟਕਰਾਓ ਨਾਲ ਬਿਜਲੀ ਚਮਕਦੀ ਹੈ ਅਤੇ ਬਿਜਲੀ ਨਿਰੋਧਕ ਯੰਤਰ ਨਾਲ ਬਿਜਲੀ ਡਿੱਗਣ ਦੇ ਸੰਭਾਵੀ ਵਰਤਾਰੇ ਤੋਂ ਬਚਿਆ ਜਾ ਸਕਦਾ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੇ ਬੜੀ ਵਾਰ ਬਿਜਲੀ ਚਮਕਣ ਸਮੇਂ ਮਾਮੇ-ਭਾਣਜਿਆਂ ਨੂੰ ਇਕੱਠਿਆਂ ਦੇਖਿਆ ਹੈ। ਇਹ ਫਜ਼ੂਲ ਦਾ ਵਹਿਮ ਹੈ।

*ਸ਼ੰਕਾ - ਸੁਣਿਆ ਹੈ ਕਿ ਮੱਛੀ ਖਾ ਕੇ ਉਪਰੋਂ ਦੀ ਦੁੱਧ ਪੀਣ ਨਾਲ ਜਾਂ ਦਹੀਂ ਖਾਣ ਨਾਲ ਫੁਲਵਹਿਰੀ ਹੋ ਜਾਂਦੀ ਹੈ।*

-ਬਰਿੰਦਰ ਕੁਮਾਰ,ਚੋਹਲਾ ਸਾਹਿਬ। (ਅਮ੍ਰਿਤਸਰ)

ਨਵਿਰਤੀ - ਫੁਲਵਹਿਰੀ ਚਮੜੀ ਵਿੱਚ ਖਾਸ ਕਿਸਮ ਦੇ ਪਿਰਾਮੈਂਟ ਦੀ ਘਾਟ ਕਾਰਨ ਹੁੰਦੀ ਹੈ। ਮੱਛੀ ਅਤੇ ਦੁੱਧ ਜਾਂ ਮੱਛੀ ਅਤੇ ਦਹੀਂ ਦੇ ਮੇਲ ਨਾਲ ਇਸਦਾ ਕੋਈ ਸੰਬੰਧ ਨਹੀਂ ਹੈ। ਕੋਈ ਵੀ ਪ੍ਰਮਾਣਿਕ ਖੋਜ ਇਨ੍ਹਾਂ ਦੇ ਮੇਲ ਨੂੰ ਖਤਰਨਾਕ ਨਹੀਂ ਦੱਸਦੀ। ਇਹਨਾਂ ਸਤਰਾਂ ਦੇ ਲੇਖਕ ਨੇ ਪ੍ਰਯੋਗ ਵਜੋਂ ਮੱਛੀ ਤੋਂ ਬਾਅਦ ਦੁੱਧ ਅਤੇ ਦਹੀਂ ਦੀ ਵਰਤੋਂ ਕਰਕੇ ਵੇਖੀ ਹੋਈ ਹੈ।

*ਸ਼ੰਕਾ - ਕੁੱਝ ਬੱਚਿਆਂ ਜਾਂ ਸਾਧੂਆਂ ਦੇ ਸਿਰ ਤੇ ਵਾਲਾਂ ਦੀਆਂ ਜਟਾਂ ਕਿਵੇਂ ਬਣਦੀਆਂ ਹਨ, ਕੀ ਇਹਨਾਂ ਨੂੰ ਮੱਥਾ ਟੇਕਣਾ ਜਾਇਜ਼ ਹੈ ?*

-ਮਾਸਟਰ ਜਰਨੈਲ ਸਿੰਘ ਖਹਿਰਾ, ਸਿੰਪਲਜੀਤ ਖਹਿਰਾ, ਇੰਡੀਅਨਜੀਤ ਖਹਿਰਾ, ਪਿੰਡ ਨੱਲ੍ਹ ਅਤੇ ਕੁਲਦੀਪ ਘੇੜਾ - ਪਿੰਡ- ਬਿਨਪਾਲਕੇ

ਨਵਿਰਤੀ - ਮਨੁੱਖੀ ਸਿਰ ਤੇ ਜਟਾਵਾਂ ਹੋਣ ਦੇ ਦੋ ਕਾਰਨ ਹੁੰਦੇ ਹਨ (ੳ) ਕੁਦਰਤੀ (ਅ) ਬਣਾਉਟੀ। ਇਸ ਨੂੰ ਠੀਕ ਢੰਗ ਨਾਲ ਸਮਝਣ ਲਈ ਮਨੁੱਖੀ ਸਰੀਰ ਦੇ ਸਿਰ ਵਾਲੇ ਵਾਲਾਂ ਦੀ ਬਣਤਰ ਬਾਰੇ ਵਿਗਿਆਨਕ ਜਾਣਕਾਰੀ ਦੇਣੀ ਜ਼ਰੂਰੀ ਹੈ। ਮਨੁੱਖੀ ਸਿਰ ਦੇ ਵਾਲਾਂ ਵਿੱਚ ਇੱਕ ਖਾਸ ਕਿਸਮ ਦਾ ਤੇਲ ਜਾਂ ਰਸ ਨਿਕਲਦਾ ਹੈ, ਜਿਸਦਾ ਕੰਮ ਵਾਲਾਂ ਨੂੰ ਪੂਰੀ ਤਰ੍ਹਾਂ ਖੁਸ਼ਕ ਹੋਣ ਤੋਂ ਬਚਾਉਣਾ ਹੈ। ਇਸ ਤੇਲ ਦੀ ਮਾਤਰਾ ਵਿਅਕਤੀ ਤੋਂ ਵਿਅਕਤੀ ਅਨੁਸਾਰ ਵੰਸ਼ਿਕ ਜਾਂ ਖੁਰਾਕੀ ਕਾਰਨਾਂ ਕਰਕੇ ਵੱਖ-ਵੱਖ ਹੁੰਦੀ ਹੈ। ਇਸੇ ਕਾਰਨ ਕੁੱਝ ਵਿਅਕਤੀਆਂ ਦੇ ਵਾਲ ਰੁੱਖੇ ਅਤੇ ਕੁੱਝ ਦੇ ਹਮੇਸ਼ਾਂ ਥਿੰਦੇ ਰਹਿੰਦੇ ਹਨ। ਪ੍ਰੰਤੂ ਕੁੱਝ ਵਿਅਕਤੀਆਂ ਦੇ ਵਾਲਾਂ ਵਿੱਚੋਂ ਇਹ ਤੇਲ ਹੱਦੋਂ ਵੱਧ ਗਾੜ੍ਹਾ ਅਤੇ ਜਿਆਦਾ ਮਾਤਰਾ ਵਿੱਚ ਨਿਕਲਦਾ ਹੈ ਸਿੱਟੇ ਵਜੋਂ ਵਾਲ ਆਪਸ ਵਿੱਚ ਜੁੜਕੇ ਅਤੇ ਮਿੱਟੀ ਘੱਟੇ ਨਾਲ ਲਿਬੜਕੇ ਜਟਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਇਹ ਕੁਦਰਤੀ ਕਾਰਨ ਹੈ। ਕੁੱਝ ਵਿਅਕਤੀਆਂ ਦੇ ਅਜਿਹੀਆਂ ਜਮਾਂਦਰੂ ਜਟਾਂ ਹੁੰਦੀਆਂ ਹਨ, ਜੋ ਕਈ ਵਾਰ ਵੱਡੇ ਹੋਣ ਤੇ ਰਸ ਦਾ ਵਹਾਅ ਘਟਣ ਨਾਲ ਹਟ ਵੀ ਜਾਂਦੀਆਂ ਹਨ। ਅਜਿਹੇ ਵਾਲਾਂ ਨੂੰ ਕੱਟਕੇ ਛੋਟੇ ਰੱਖਣ ਜਾਂ ਖੁਸ਼ਕ ਸ਼ਾਬਣ ਜਾਂ ਸ਼ੈਂਪੂ ਨਾਲ ਕੁੱਝ ਹੱਦ ਤੱਕ ਠੀਕ ਕੀਤਾ ਜਾ ਸਕਦਾ ਹੈ। ਇਸ ਕਿਸਮ ਦੀਆਂ ਜਟਾਂ ਕੁਦਰਤੀ ਹੁੰਦੀਆਂ ਹਨ। ਆਧੁਨਿਕ ਸਮੇਂ ਵਿੱਚ ਹੇਅਰ ਗਰਾਫਿੰਗ ਵਗੈਰਾ ਵੀ ਇਸਦਾ ਇਲਾਜ ਹੈ।

ਦੂਸਰੇ ਪਾਸੇ ਜੇ ਅਸੀਂ ਵਾਲਾਂ ਨੂੰ ਲਗਾਤਾਰ ਨਾ ਧੋਈਏ - ਨਾ ਵਾਹੀਏ ਤਾਂ ਵੀ ਜਟਾਂ ਬਣ ਜਾਂਦੀਆਂ ਹਨ। ਪਖੰਡੀ ਸਾਧ ਵੈਸੇ ਹੀ ਸਿਰ ਵਿੱਚ ਸੁਆਹ ਪਾ ਲੈਂਦੇ ਹਨ। ਲੰਮਾ ਸਮਾਂ ਨਾ ਵਾਹੁੰਣ ਨਾਲ, ਸਿਰ ਪਾਈ ਸੁਆਹ ਅਤੇ ਹੋਰ ਮਿੱਟੀ ਘੱਟਾ ਵਾਲਾਂ ਦੇ ਕੁਦਰਤੀ ਤੇਲ ਨਾਲ ਮਿਲਕੇ ਵਾਲਾਂ ਨੂੰ ਲੇਸਦਾਰ ਮੈਲ ਦੇ ਰਾਹੀਂ ਆਪਸ ਵਿੱਚ ਜੋੜ ਦਿੰਦੀ ਹੈ। ਇਸ ਤਰ੍ਹਾਂ ਬਣਾਉਟੀ ਜਟਾਂ ਹੋਂਦ ਵਿੱਚ ਆਉਂਦੀਆਂ ਹਨ। ਕੁਦਰਤੀ ਜਾਂ ਬਣਾਉਟੀ ਜਟਾਂ ਵਾਲਿਆਂ ਨੂੰ ਮੱਥਾ ਟੇਕਣਾ ਅੰਧਵਿਸ਼ਵਾਸ਼ ਹੈ।





# ਅਮਰਨਾਥ ਵਿਚਲੇ ਸ਼ਿਵ-ਲਿੰਗ ਦੀ ਅਸਲੀਅਤ

-ਪਵਨ ਗੁਲਾਟੀ

ਹਿੰਦੂ ਧਰਮ ਨਾਲ ਜੁੜੀਆਂ ਅਣਗਿਣਤ ਦੰਦ ਕਥਾਵਾਂ, ਮਿਥਿਹਾਸਕ ਸਰੋਤਾਂ ਅਤੇ ਰੀਤੀ ਰਿਵਾਜਾਂ 'ਚ ਸ਼ਿਵ ਨਾਲ ਸੰਬੰਧਤ ਘਟਨਾਵਾਂ, ਕਰਾਮਾਤਾਂ, ਰਸਮਾਂ ਅਤੇ ਪੂਜਾ ਅਨੁਸ਼ਠਾਨਾਂ ਦੀ ਭਰਮਾਰ ਹੈ। ਦੇਸ਼ ਦੇ ਚਹੁੰ ਪਾਸੀਂ ਤੀਰਥ ਸਥਾਨ ਸ਼ਿਵ ਅਰਾਧਨਾ 'ਚ ਲੀਨ ਸ਼ਰਧਾਲੂਆਂ ਨੂੰ ਆਪਣੇ ਵੱਲ ਖਿੱਚਦੇ ਹਨ। ਇਨ੍ਹਾਂ ਵਿੱਚ ਹਿੰਦੂ ਧਰਮ ਦੇ ਪ੍ਰਸਿੱਧ ਚਾਰ ਧਾਮ ਵੀ ਸ਼ਾਮਲ ਹਨ। ਹਿੰਦੂ ਧਰਮ 'ਚ ਮੁਕਤੀ ਨੂੰ ਸਿਰਮੌਰ ਸਥਾਨ ਪ੍ਰਾਪਤ ਹੈ। ਇਸ ਲਈ ਮੋਕਸ਼ ਦੀ ਅਭਿਲਾਸ਼ਾ ਹਰੇਕ ਧਾਰਮਿਕ ਅੰਗ ਦਾ ਨਿਸ਼ਾਨਾ ਅਤੇ ਕੇਂਦਰ ਬਿੰਦੂ ਹੁੰਦੀ ਹੈ। ਤੀਰਥ-ਅਸਥਾਨਾਂ ਦੀ ਯਾਤਰਾ ਨੂੰ ਹੋਰ ਧਰਮਾਂ ਵਾਂਗ ਹਿੰਦੂ ਧਰਮ ਦੇ ਸਭਨਾਂ ਹੀ ਸਮੂਹਾਂ 'ਚ ਪ੍ਰਮੁੱਖ ਸਥਾਨ ਪ੍ਰਾਪਤ ਹੈ। ਸ਼ਿਵਜੀ ਨਾਲ ਸੰਬੰਧਤ ਤੀਰਥ ਅਸਥਾਨਾਂ 'ਚ ਅਮਰਨਾਥ ਦੀ ਗੁਫਾ ਮਹੱਤਵਪੂਰਨ ਸਥਾਨ ਰੱਖਦੀ ਹੈ। ਪ੍ਰੰਤੂ ਇੱਥੇ ਇਸ ਤੀਰਥ -ਅਸਥਾਨ ਦੇ ਮਹੱਤਵ, ਜੰਮੂ ਕਸ਼ਮੀਰ ਦੀ ਆਰਥਿਕਤਾ ਅਤੇ ਵਿਰਸੇ ਨਾਲ ਸੰਬੰਧ ਅਤੇ ਇਸ ਬਾਰੇ ਪਿਛਲੇ ਕੁੱਝ ਵਰਿਆਂ 'ਚ ਵਧੀ ਖਿੱਚ ਬਾਰੇ ਜਿਕਰ ਕਰਨਾ ਵਿਸ਼ੇ ਤੋਂ ਪਰ੍ਹੇ ਜਾਣਾ ਹੋਏਗਾ। ਮੁੱਖ ਤੌਰ ਤੇ ਇਹ ਗੁਫਾ ਬਰਫੀਲੇ ਸ਼ਿਵਲਿੰਗ ਕਰਕੇ ਮਸ਼ਹੂਰ ਹੈ। ਸਵਾਮੀ ਰਾਮ ਤੀਰਥ ਅਤੇ ਸਵਾਮੀ ਵਿਵੇਕਾ ਨੰਦ ਜਿਹੇ ਉਦਾਰ ਅਧਿਆਤਮਵਾਦੀ ਅਤੇ ਸਮਾਜ ਸੁਧਾਰਕ ਵੀ ਕੱਟੜ ਹਿੰਦੂਆਂ ਵਾਂਗ ਇਸ ਅਸਥਾਨ ਦੀ 'ਅਧਿਆਤਮਿਕਤਾ ' ਤੇ ਮੋਹਿਤ ਹੋ ਗਏ ਸਨ।

ਗੁਫਾ :- ਅਮਰਨਾਥ ਕਸ਼ਮੀਰ ਵਾਦੀ 'ਚ ਪਹਿਲਗਾਮ ਤੋਂ 48 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਸਮੁੰਦਰ ਤਲ ਤੋਂ ਇਸਦੀ ਉਚਾਈ 14600 ਫੁੱਟ ਉਚਾ ਮਹਾਗੁਨਾਸ ਪਰਬਤ ਹੈ। ਸ੍ਰੀਨਗਰ ਤੋਂ ਇਹ ਅਸਥਾਨ 90 ਮੀਲ ਦੀ ਦੂਰੀ ਤੇ ਹੈ। ਇਸ ਅਸਥਾਨ ਤੇ ਪਹੁੰਚਣ ਲਈ ਦੋ ਰਾਹ ਹਨ। ਪਹਿਲਾ ਰਵਾਇਤੀ ਰਾਹ ਹੈ ਜੋ ਪਹਿਲਗਾਮ ਤੋਂ ਚੰਦਨਵਾੜੀ, ਪਿੱਸੂ ਟਾਪ, ਸ਼ੇਸ਼ ਨਾਗ, ਪੰਚਤਰਨੀ ਰਾਹੀਂ ਅਮਰਨਾਥ ਗੁਫਾ ਤੱਕ ਪਹੁੰਚਦਾ ਹੈ। ਦੂਜਾ ਰਾਹ ਕੁੱਝ ਵਰ੍ਹੇ ਪਹਿਲਾਂ ਹੀ ਵਰਤਿਆ ਜਾਣ ਲੱਗਾ ਹੈ। ਇਹ ਬਾਲਟਾਲ ਮਾਰਗ ਰਾਹੀਂ ਹੈ ਪ੍ਰੰਤੂ ਅਤਿਅੰਤ ਖਤਰਨਾਕ ਅਤੇ ਸਿੱਧੀ ਚੜਾਈ ਉਤਰਾਈ ਹੋਣ ਕਾਰਨ 20-25 ਪ੍ਰਤੀਸ਼ਤ ਲੋਕਾਂ ਦੁਆਰਾ ਹੀ ਵਰਤਿਆ ਜਾਂਦਾ ਹੈ।

ਗੁਫਾ 'ਚ ਇੱਕ ਲੰਬਾ ਗਲੇਸ਼ੀਅਰ ਪਾਰ ਕਰਨ ਉਪਰੰਤ ਪਹੁੰਚਿਆ ਜਾਂਦਾ ਹੈ ਜਿਸਦੇ ਇੱਕ ਪਾਸੇ ਅਮਰਾਵਤੀ ਨਦੀ ਵਹਿੰਦੀ ਹੈ ਅਤੇ ਦੂਜੇ ਪਾਸੇ ਉਚੇ ਪਰਬਤ ਹਨ। ਗੁਫਾ 60 ਫੁੱਟ ਲੰਬੀ, 25-30 ਫੁੱਟ ਚੌੜੀ ਅਤੇ 18 ਫੁੱਟ ਉਚੀ ਹੈ। ਇਸ ਦੇ ਲੱਗਭੱਗ ਮੱਧ ਵਿਚਕਾਰ ਸਥਿਤ ਹੈ "ਸ਼ਿਵਲਿੰਗ "। ਇਹ ਲਿੰਗ ਬਰਫ ਦਾ ਬਣਿਆ ਹੁੰਦਾ ਹੈ। ਜੁਲਾਈ ਮਹੀਨੇ ਪੂਰਨਮਾਸੀ ਤੋਂ ਲੈ ਕੇ ਸਾਵਨ ਪੂਰਨਿਮਾਂ ਅਰਥਾਤ ਰੱਖੜੀ ਦੇ ਤਿਉਹਾਰ ਤੱਕ ਇਸ ਦੇ 'ਦਰਸ਼ਨ ' ਕਰਨ ਸ਼ਰਧਾਲੂ ਜਾਂਦੇ ਹਨ। ਇਸ ਦੀ ਵੱਧ ਤੋਂ ਵੱਧ ਉਚਾਈ 5-6 ਫੁੱਟ ਅਤੇ ਚੌੜਾਈ ਡੇਢ ਤੋਂ ਦੋ ਫੁੱਟ ਸ਼ਰਧਾਲੂਆਂ ਨੇ ਦੇਖੀ ਹੈ ਪ੍ਰੰਤੂ ਰੱਖੜੀ ਦੇ ਤਿਉਹਾਰ ਤੱਕ ਇਹ ਵਿਲੀਨ ਹੋ ਜਾਂਦਾ ਹੈ। 29 ਜੁਲਾਈ ਨੂੰ ਅਸੀਂ ਉਥੇ ਪਹੁੰਚੇ ਤਾਂ ਇਹ ਕੇਵਲ ਡੇਢ ਕੁ ਫੁੱਟ ਦਾ ਸੀ। ਸਾਲ ਦੇ ਬਾਕੀ ਮਹੀਨੇ ਇਸ ਦੀ ਬਣਤਰ ਜਾਂ ਵਾਧੇ ਘਾਟੇ ਬਾਰੇ ਤਾਂ ਹੀ ਕਹਿਣਾ ਸੰਭਵ ਹੈ ਜੇ ਇਸ ਦੇ ਬਾਕੀ ਮਹੀਨਿਆਂ ਦੌਰਾਨ ਨਿਰਖ ਪਰਖ ਕੀਤੀ ਜਾ ਸਕੇ। ਪਰ ਆਮ ਤੌਰ ਤੇ ਜੁਲਾਈ ਤੇ ਅਗਸਤ ਮਹੀਨੇ ਦੌਰਾਨ ਇਸਦੇ ਘਟਦੇ ਵਧਦੇ ਅਕਾਰ ਅਤੇ ਰੂਪ, ਜੋ ਮਨੁੱਖੀ ਲਿੰਗ ਵਰਗਾ ਹੋਣ ਕਾਰਨ ਸ਼ਰਧਾਲੂਆਂ ਨੂੰ ਆਕਰਸ਼ਿਤ ਕਰਦਾ ਹੈ, ਨੇ ਇਸ ਨੂੰ ਸ਼ਿਵ ਨਾਲ ਜੁੜੀਆਂ ਹੋਰ ਕਰਾਮਾਤਾਂ-ਪ੍ਰਥਾਵਾਂ ਵਾਂਗ ਹੀ ਧਾਰਮਿਕ ਮਾਨਤਾ ਦੇ ਦਿੱਤੀ ਹੈ।

ਕੀ ਇਹ 'ਸ਼ਿਵ-ਲਿੰਗ ' ਹੈ ?

ਸ਼ਿਵ ਭਾਰਤੀ ਮਿਥਿਹਾਸ ਅਤੇ ਹਿੰਦੂ ਧਾਰਮਿਕ ਕਥਾਵਾਂ 'ਚ ਬ੍ਰਹਮਾਂ, ਵਿਸ਼ਨੂੰ ਤੇ ਮਹੇਸ਼ 'ਤ੍ਰੈਮੂਰਤੀ ' ਦਾ ਅੰਤਲਾ ਤੇ ਸਭ ਤੋਂ ਵੱਧ ਪੂਜਿਆ ਜਾਣ ਵਾਲਾ ਦੇਵਤਾ ਹੈ। ਇਸ ਦੇ ਅਰਧ ਨਾਰੀ ਸ਼ਵਰ ਰੂਪ, ਪਾਰਵਤੀ ਮਿਲਨ ਨਾਲ ਸੰਬੰਧਤ ਸਧਾਰਨ ਮਨੁੱਖੀ ਕਿਰਿਆਵਾਂ ਅਤੇ ਘਟਨਾਵਾਂ ਵਿਸ਼ਪਾਣ ਦੀ ਘਟਨਾ ਦੇ ਬਾਵਜੂਦ ਇਹ ਉਤਪਤੀ ਦਾ ਨਹੀਂ ਬਲਕਿ ਤਬਾਹੀ ਦਾ ਦੇਵਤਾ ਹੈ। ਇਸ ਦਾ ਤਾਂਡਵ ਨ੍ਰਿਤ ਬਿੰਬ ਰੂਪ 'ਚ ਸ਼ੈਤਾਨੀ ਤਾਕਤਾਂ ਨੂੰ ਸਜਾ ਦੇਣ ਲਈ ਕ੍ਰੋਧ ਅਤੇ ਰੋਹ ਦੇ ਪ੍ਰਗਟਾਵੇ ਦਾ ਪ੍ਰਤੀਕ ਹੈ। ਪ੍ਰੰਤੂ ਫਿਰ ਵੀ ਇਹ ਗੱਲ ਵਿਵਾਦਗ੍ਰਸਤ ਹੀ ਹੈ ਕਿ ਪ੍ਰਾਚੀਨ ਸਮੇਂ ਤੋਂ ਹੀ ਸ਼ਿਵ ਲਿੰਗ ਦੀ ਪੂਜਾ ਭਾਰਤ ਭਰ 'ਚ ਹੁੰਦੀ ਹੈ। ਅਸਲ ਵਿੱਚ ਇਹ ਮਨੁੱਖੀ ਹੋਂਦ ਅਤੇ ਉਤਪਤੀ ਦੇ ਭੌਤਿਕ ਅਧਾਰ ਨੂੰ ਬਾਹਰਮੁੱਖੀ ਤੌਰ ਤੇ ਸਵੀਕਾਰ ਕਰਨਾ ਅਤੇ ਰੱਬੀ ਸ਼ਕਤੀਆਂ ਦੁਆਰਾ ਮਨੁੱਖੀ ਉਤਪਤੀ ਦੇ ਸਿਧਾਂਤ ਦਾ ਅਸਿੱਧਾ ਖੰਡਨ ਕਰਨਾ ਹੈ। ਲਿੰਗ ਦੀ ਪੂਜਾ 'ਭਾਰਤੀ ਪਦਾਰਥਵਾਦੀ ਫਲਸਫੇ ' ਦੀ ਵਿਗਿਆਨਕ ਸਮਝ ਦਾ ਪ੍ਰਤੀਕ ਹੈ ਜੋ ਸੰਭਵ ਤੌਰ ਤੇ ਕਿਸੇ ਨਾ ਕਿਸੇ ਦੌਰ ਵਿੱਚ ਕੱਟੜ - ਅਧਿਆਤਮਵਾਦੀ ਧਾਰਾ ਦੇ ਪ੍ਰਵਾਹ ਵਿੱਚ "ਪੂਜਾ " ਵਿੱਚ ਤਬਦੀਲ ਹੋ ਗਈ। ਇਸ ਦਾ ਸ਼ਿਵ ਨਾਲ ਸੰਬੰਧ ਸਮੁੱਚੀ ਸ੍ਰਿਸ਼ਟੀ ਦੇ ਸਿਰਜਨਹਾਰ ਦੇ ਤੌਰ ਤੇ ਉਸ ਦਾ ਸਥਾਨ ਸ੍ਰੇਸ਼ਠ ਬਣਾਉਂਦਾ ਹੈ ਅਤੇ ਭੌਤਿਕ ਕਾਰਨਾਂ ਅਤੇ ਪ੍ਰਕਿਰਿਆਵਾਂ ਨੂੰ ਅਧਿਆਤਮਵਾਦੀ ਰੰਗ ਦਾ ਮਲੰਮਾ ਚਾੜਦਾ ਹੈ। ਅੱਜ ਵੀ ਸੋਮਵਾਰ ਦਾ ਵਰਤ, 'ਸ਼ਿਵ-ਲਿੰਗ '.

ਦੀ ਪੂਜਾ, ਦੁੱਧ, ਦਹੀਂ ਜਾਂ ਲੱਸੀ ਨਾਲ ਸ਼ਿਵ-ਲਿੰਗ ਦਾ ਇਸ਼ਨਾਨ ਮੁੱਖ ਤੌਰ ਤੇ ਵਿਵਾਹ ਦੀ ਅਭਿਲਾਸ਼ਾ, ਸੁਯੋਗ ਵਰ ਦੀ ਪ੍ਰਾਪਤੀ.ਜਾਂ ਸੰਤਾਨ ਪ੍ਰਾਪਤੀ ਦੀ ਇੱਛਾ ਨਾਲ ਜੁੜਿਆ ਹੋਇਆ ਹੈ। ਨਿਸਚੇ ਹੀ ਸ਼ਿਵ ਦਾ ਅਮਰਨਾਥ ਦੀ ਗੁਫਾ ਨਾਲ ਸੰਬੰਧ ਇਹਨਾਂ ਹੀ ਕਾਰਨਾਂ ਨਾਲ ਜੁੜਿਆ ਹੋਵੇਗਾ ਜਿਵੇਂ ਕਿ ਬਾਕੀ ਹੋਰ ਸ਼ਿਵ ਅਸਥਾਨਾਂ ਨਾਲ ਜੁੜਿਆ ਹੈ।

ਪਰੰਤੂ ਇਹ ਗੁਫਾ ਹੀ ਇੱਕੋ ਇੱਕ ਅਜਿਹਾ ਸ਼ਿਵ ਨਾਲ ਸੰਬੰਧਤ ਧਾਰਮਿਕ ਅਸਥਾਨ ਹੈ ਜਿੱਥੇ ਲਿੰਗ ਦਾ ਗੈਰ ਕੁਦਰਤੀ ਢੰਗ ਨਾਲ ਨਿਰਮਾਣ ਨਹੀਂ ਹੋਇਆ ਸਗੋਂ ਕੁਦਰਤੀ ਢੰਗ ਨਾਲ ਬਰਫ ਦੁਆਰਾ ਹੋਂਦ ਵਿੱਚ ਆਉਂਦਾ ਹੈ। ਇਸੇ ਕਾਰਨ ਹਜਾਰਾਂ ਲੱਖਾਂ ਸ਼ਰਧਾਲੂ ਇਸ ਨੂੰ ਸ਼ਿਵ ਦੀ ਕਿਰਪਾ, ਰੱਬੀ ਅਸ਼ੀਰਵਾਦ ਅਤੇ ਮੋਕਸ਼ ਦਾ ਦਵਾਰ ਸਮਝ ਕੇ ਪੂਜਦੇ ਹਨ। ਦੰਦ ਕਥਾ ਪ੍ਰਚਲਤ ਹੈ ਕਿ ਇਸ ਅਸਥਾਨ ਦੀ ਯਾਤਰਾ ਨਾਲ ਸ਼ਿਵ ਲੋਕ ਅਰਥਾਤ ਸਵਰਗ ਦੀ ਪ੍ਰਾਪਤੀ ਹੁੰਦੀ ਹੈ। ਅਤੇ 'ਚੁਰਾਸੀ ਲੱਖ ਜੂਨਾਂ ' ਕੱਟੀਆਂ ਜਾਂਦੀਆਂ ਹਨ। ਪ੍ਰੰਤੂ ਜਿਸ ਨੂੰ ਸ਼ਿਵ-ਲਿੰਗ ਕਿਹਾ ਜਾਂਦਾ ਹੈ ਅਸਲ ਵਿੱਚ ਉਸ ਨੂੰ ਭੂਗੋਲ ਸ਼ਾਸ਼ਤਰੀ ਅਤੇ ਵਿਗਿਆਨੀ 'ਸਟੈਲਜਮਾਈਟ ' ਕਹਿੰਦੇ ਹਨ। ਇਹ ਇਕ ਅਜਿਹਾ ਵਰਤਾਰਾ ਹੈ ਜਿਸ ਰਾਹੀ ਉਪਰੋਂ ਛੱਤ ਵਿੱਚੋਂ ਛੇਦਾਂ-ਤਰੇੜਾਂ ਰਾਹੀਂ ਤ੍ਰਿਪਦੇ ਪਾਣੀ ਦੀਆਂ ਬੂੰਦਾਂ, ਜੋ ਆਮ ਤੌਰ ਤੇ ਕੈਲਸ਼ੀਅਮ ਕਾਰਬੋਨੇਟ ਨਾਲ ਜੜੁੱਤ ਹੁੰਦੀਆਂ ਹਨ, ਗੁਫਾਵਾਂ ਦੇ ਫਰਸ਼ ਤੇ ਇਕੱਠੀਆਂ ਹੁੰਦੀਆਂ ਜਾਂਦੀਆਂ ਹਨ ਅਤੇ ਪਰਤ ਦਰ ਪਰਤ ਆਪਣੀ ਆਵਰਤੀ ਅਤੇ ਰਫਤਾਰ ਅਨੁਸਾਰ ਠੋਸ ਅਕਾਰ ਗ੍ਰਹਿਣ ਕਰ ਲੈਂਦੀਆਂ ਹਨ। ਮੋਮਬੱਤੀ ਦੀ ਪਿਘਲਦੀ ਮੋਮ ਵਾਂਗ ਪਹਿਲੀ ਤੋਂ ਬਾਅਦ ਡਿਗਦੀਆਂ ਬੂੰਦਾਂ ਜਲਦੀ ਠੰਡੀਆਂ ਹੋ ਜਾਂਦੀਆਂ ਹਨ। ਵਾਸ਼ਪੀਕਰਨ ਦੀ ਅਣਹੋਂਦ ਅਤੇ ਤਾਪਮਾਨ ਦੀ ਕਮੀ ਕਾਰਨ ਠੰਡੇ ਹੋਣ ਅਤੇ ਜੰਮਣ ਦੀ ਪ੍ਰਕਿਰਿਆ ਵਧ ਜਾਂਦੀ ਹੈ। ਇਸ ਤਰ੍ਹਾਂ ਪਰਤ ਦਰ ਪਰਤ ਜੰਮਦੀਆਂ ਬੂੰਦਾਂ ਬਰਫ ਦੇ ਵਿਭਿੰਨ ਅਕਾਰਾਂ 'ਚ ਵੱਟ ਜਾਂਦੀਆਂ ਹਨ। ਅਮਰਨਾਥ ਗੁਫਾ ਦੀ ਭੂਗੋਲਿਕ ਸਥਿਤੀ ਇਹ ਹੈ ਕਿ ਭਾਵੇਂ ਗੁਫਾ ਦੇ ਕਈ ਹਿੱਸਿਆਂ 'ਚ ਬੂੰਦਾਂ ਟਪਕਦੀਆਂ ਹਨ ਪ੍ਰੰਤੂ 'ਸ਼ਿਵ-ਲਿੰਗ ' ਵਾਲੇ. ਸਥਾਨ ਤੇ ਬੂੰਦਾਂ ਟਪਕਣ ਦੀ ਆਵਰਤੀ ਅਤੇ ਰਫਤਾਰ ਲਗਾਤਾਰਤਾ ਵਾਲੀ ਹੈ। ਟਪਕਦੀਆਂ ਹੋਈਆਂ ਬੂੰਦਾਂ ਬੇਲਨਾਕਾਰੀ ਰੂਪ ਜੋ ਹਰ ਸਾਲ ਥੋੜਾ ਬਹੁਤ ਰੂਪ ਬਦਲਦਾ ਹੈ, ਖੜੇਦਾਰ ਪੰਜ-ਛੇ ਫੁੱਟ ਦੀ ਉਚਾਈ ਦਾ ਸਤੰਭ ਜਿਹਾ ਬਣ ਜਾਂਦਾ ਹੈ ਜਿਸ ਨੂੰ ਸ਼ਿਵ ਲਿੰਗ ਦਾ ਨਾਂ ਦਿੱਤਾ ਗਿਆ ਹੈ। ਧਾਰਮਿਕ ਭਾਵਨਾਵਾਂ ਅਤੇ ਸ਼ਰਧਾ ਦੇ ਫਲਸਰੂਪ ਆਮ ਸ਼ਰਧਾਲੂ ਇਸ ਨੂੰ ਸ਼ਿਵ ਦੀ ਅਪਾਰ ਕਿਰਪਾ ਜਾਂ ਕਰਾਮਾਤ ਸਮਝਦੇ ਹਨ। ਤਰਕ ਅਤੇ ਵਿਗਿਆਨ ਦੀ ਕਸਵੱਟੀ ਤੇ ਇਸ ਨੂੰ ਭੂਗੋਲ ਸ਼ਾਸ਼ਤਰੀਆਂ ਦੀ ਮੱਦਦ ਨਾਲ ਹੋਰ ਵਧੇਰੇ ਵਿਸਥਾਰ ਅਤੇ ਬਰੀਕੀ ਨਾਲ ਸਮਝਿਆ ਜਾ ਸਕਦਾ ਹੈ।

ਇਸੇ ਤਰ੍ਹਾਂ ਦਾ ਇੱਕ ਹੋਰ ਰੂਪ ਅਸੀਂ ਆਪਣੇ ਘਰਾਂ ਵਿੱਚ ਦੇਖ ਸਕਦੇ ਹਾਂ। ਮੋਮਬੱਤੀ ਦੀ ਪਿਘਲਦੀ ਮੋਮ ਜਦ ਮੋਮਬੱਤੀ ਦੇ ਨਾਲ ਹੀ ਲੱਗੀ ਲਟਕਦੀ ਹੋਈ ਸ਼ਕਲ 'ਚ ਠੋਸ ਮੋਮ ਦਾ ਰੂਪ ਧਾਰ ਲੈਂਦੀ ਹੈ। ਅਜਿਹਾ ਰੂਪ ਵੀ ਵਿਸ਼ਵ ਦੀਆਂ ਕਈ ਗੁਫਾਵਾਂ ਵਿੱਚ ਦੇਖਿਆਂ ਗਿਆ ਹੈ ਜਿਸ ਨੂੰ 'ਸਟੈਲਕਟਾਈਟ ' ਕਿਹਾ ਜ਼ਾਂਦਾ ਹੈ। ਪ੍ਰੰਤੂ ਅਜਿਹੇ ਰੂਪ ਦਾ ਅਧਾਰ ਫਰਸ਼ ਤੇ ਨਾ ਹੋ ਕੇ ਛੱਤ ਨਾਲ ਹੀ ਲਟਕਦਾ ਰਹਿੰਦਾ ਹੈ। ਤਾਪਮਾਨ ਦੇ ਵਾਧੇ ਨਾਲ ਇਹ ਬਰਫ ਪੰਘਰ ਕੇ ਫੇਰ ਤਰਲ ਬਣ ਜਾਂਦੀ ਹੈ।

ਸਵਾਲ ਪੈਦਾ ਹੁੰਦਾ ਹੈ ਕਿ "ਸ਼ਿਵ-ਲਿੰਗ " ਖਤਮ ਹੋ ਕੇ ਵਿਲੀਨ ਕਿਉਂ ਹੋ ਜਾਂਦਾ ਹੈ? ਇਸ ਦੇ ਦੋ ਸੰਭਵ ਕਾਰਨ ਹਨ। ਪਹਿਲਾਂ ਤਾਂ ਤਾਪਮਾਨ ਵਿੱਚ ਵਾਧਾ। ਗੁਫਾ ਦਾ ਤਾਪਮਾਨ ਆਮ ਤੌਰ ਤੇ ਪਹਾੜੀ ਖੇਤਰਾਂ ਵਿੱਚ ਇਕਸਾਰ ਰਹਿੰਦਾ ਹੈ। ਪ੍ਰੰਤੂ ਅਮਰਨਾਥ ਗੁਫਾ 'ਚ ਸ਼ਰਧਾਲੂਆਂ ਦੀ ਵੱਡੀ ਭੀੜ ਅਤੇ ਹਰ ਰੋਜ ਹਜਾਰਾਂ ਸ਼ਰਧਾਲੂਆਂ ਦਾ ਇਸ ਵਿੱਚ ਪ੍ਰਵੇਸ਼ ਅਤੇ ਕਈ ਸ਼ਰਧਾਲੂਆਂ ਦਾ ਸ਼ਿਵ-ਲਿੰਗ ਨੂੰ ਛੂਹਣਾ, ਗੁਫਾ ਵਿਚ ਸਾਹ ਘੋਟੂ ਮਾਹੌਲ ਪੈਦਾ ਕਰਦਾ ਹੈ। ਨਿਸਚੇ ਹੀ ਤਾਪਮਾਨ ਵਿੱਚ ਵਾਧਾ ਹੁੰਦਾ ਹੈ ਅਤੇ ਇਸ ਗਰਮੀ ਨਾਲ ਬਰਫ ਤੋਂ ਬਣਿਆ 'ਲਿੰਗ ' ਖੁਰ ਜਾਂਦਾ ਹੈ। ਦੂਜਾ ਕਾਰਨ, ਜਿਸ ਬਾਰੇ ਕੁੱਝ ਹਿੰਦੂ ਧਾਰਮਿਕ ਗ੍ਰੰਥ ਵੀ ਇਸ਼ਾਰਾ ਕਰਦੇ ਹਨ, ਉਹ ਹੈ ਪੂਰਨਮਾਸੀ ਅਤੇ ਮੱਸਿਆ ਦਰਮਿਆਨ ਚੰਦਰਮਾ ਦੇ ਵਧਣ ਘਟਣ ਨਾਲ ਲਿੰਗ ਦਾ ਵਧਣਾ ਘਟਣਾ। ਪਰ ਇਸ ਦਾ ਕੋਈ ਨਿਸਚਿਤ ਅਤੇ ਬਾਹਰਮੁੱਖੀ ਸੰਬੰਧ ਵਿਗਿਆਨਕ ਤੌਰ ਤੇ ਸਥਾਪਤ ਨਹੀਂ ਹੋ ਸਕਿਆ। ਭੂਗੋਲ ਸ਼ਾਸ਼ਤਰੀ ਅਤੇ ਵਿਗਿਆਨਕ ਅਜਿਹੇ ਵਰਤਾਰਿਆਂ ਦੀ ਵਿਗਿਆਨਕ ਵਿਆਖਿਆ ਅਵੱਸ਼ ਹੀ ਕਰ ਸਕਦੇ ਹਨ। ਪ੍ਰੰਤੂ ਇਸ ਲਈ ਵਿਗਿਆਨਕ ਸੁਭਾਅ, ਨਿਪਟ ਤਰਕਸ਼ੀਲਤਾ ਅਤੇ ਤੱਥਾਂ ਦੇ ਸਹੀ ਮੁਲੰਕਣ ਅਤੇ ਵਿਵੇਚਨ ਦੀ ਜਰੂਰਤ ਹੈ ਜੋ ਸ਼ਰਧਾ ਤੋਂ ਮੁਕਤ ਹੋਏ ਇਨਸਾਨ ਹੀ ਕਰ ਸਕਦੇ ਹਨ।

ਇਹਨਾਂ ਸਤਰਾਂ ਦੇ ਲੇਖਕ ਨੇ ਆਪਣੀ ਅਮਰਨਾਥ ਫੇਰੀ ਦੌਰਾਨ ਅਨੁਭਵ ਕੀਤਾ ਹੈ ਕਿ ਇਸ ਯਾਤਰਾ ਨਾਲ ਜੁੜੀਆਂ ਹੋਰ ਕਰਾਮਾਤਾਂ ਅਤੇ ਹੈਰਾਨੀਜਨਕ ਘਟਨਾਵਾਂ ਦੀਆਂ ਦੰਦ ਕਥਾਵਾਂ ਅਸਲ ਵਿੱਚ ਅੰਨ੍ਹੀ ਸ਼ਰਧਾ ਦਾ ਹੀ ਪ੍ਰਤੀਕ ਹਨ ਜੋ ਉਚੇ ਪਰਬਤੀ ਅਸਥਾਨਾ ਦੀ ਕੁਦਰਤੀ ਬਣੱਤਰ, ਨਦੀਆਂ ਅਤੇ ਗਲੇਸ਼ੀਅਰਾਂ ਦੇ ਉਗਮਣ ਅਤੇ ਪਸ਼ੂ ਪੰਛੀਆਂ ਦੀ ਆਲੇ ਦੁਆਲੇ ਨਾਲ ਆਪਣੇ ਆਪ ਨੂੰ ਢਾਲ ਸਕਣ ਦੀ ਪ੍ਰਵਿਰਤੀ ਤੋਂ ਅਗਿਆਨਤਾ ਕਰਕੇ ਹੈਰਾਨੀ ਖੌਫ ਅਤੇ ਰਹੱਸ ਦੇ ਕਾਰਨ ਮਾਨਸਿਕਤਾ ਦਾ ਹਿੱਸਾ ਬਣੀਆਂ ਹੋਈਆਂ ਹਨ। ਪ੍ਰੰਤੂ ਇਸ ਅੰਨੀ ਸ਼ਰਧਾ ਅਤੇ ਮੋਕਸ਼ ਦੇ ਲਾਲਚ ਕਾਰਨ ਹਜਾਰਾਂ ਦੀ ਭੀੜ ਦਾ ਇਕਾਂਤ-ਪਰਬਤੀ ਅਸਥਾਨਾ ਤੇ ਵਹੀਰਾਂ ਘੱਤਣਾ ਕਿਸੇ ਧਾਰਮਿਕ ਸੱਭਿਆਚਾਰਕ ਤਰੱਕੀ ਦੀ ਥਾਂ ਪ੍ਰਦਰਸ਼ਨ ਦੀ ਵਿਕਰਾਲ ਸਮੱਸਿਆ ਖੜੀ ਕਰ ਰਿਹਾ ਹੈ।



*ਹੱਡ - ਬੀਤੀਆਂ, ਜੱਗ - ਬੀਤੀਆਂ :*

# ਜਦੋਂ ਇੰਗਲੈਂਡੀਆ ਭੂਤ ਦੌੜਿਆ

ਸਵੇਰੇ-ਸਵੇਰੇ ਜਦੋਂ ਮੈਂ ਉਠਿਆਂ ਹੀ ਸਾਂ ਤਾਂ ਟੈਲੀਫੋਨ ਦੀ ਘੰਟੀ ਖੜਕੀ। ਜਦੋਂ ਮੈਂ ਫੋਨ ਚੁੱਕਿਆ ਤਾਂ ਮੈਂ ਹੈਲੋ ਕਰਨ ਉਪਰੰਤ ਪੁੱਛਿਆ ਕੌਣ ? ਅੱਗੋ ਬੋਲਿਆ, ਮੈਂ ਅਰਵਿੰਦਰ ਕਲੇਰ ਹਾਂ। ਮੈਂ ਹਾਲ-ਚਾਲ ਪੁੱਛਿਆ, ਉਸ ਨੇ ਤਸੱਲੀ ਪ੍ਰਗਟਾਈ। ਉਸਨੇ ਸੁਆਲ ਪੁੱਛਿਆ ਕਿ ਹੁਣ ਤੈਂ ਇੱਥੇ ਡੇਰੇ ਜਮਾ ਲਏ, ਜਿਸ ਥਾਂ ਤੂੰ ਰਹਿੰਦਾ ਏਂ ਇੱਥੇ ਤਾਂ ਇੱਕ ਭੂਤ ਵਸਦਾ ਏ। ਇੱਥੇ ਤੂੰ ਕਿਵੇਂ ਰਹੇਂਗਾ ? ਇੱਥੇ ਤਾਂ ਕੋਈ ਵੀ ਕਿਰਾਏਦਾਰ ਹਫਤਾ ਮਸਾਂ ਕਟਦਾ ਹੈ, ਉਹ ਬੋਲੀ ਗਿਆ ਤੇ ਮੈਂ ਸੁਣੀ ਗਿਆ ਤੇ ਫੋਨ ਕੱਟ ਦਿੱਤਾ। ਭੂਤ ਦੇ ਰਹਿਣ ਵਾਲੀ ਗੱਲ ਮੇਰੇ ਲਈ ਅਚੰਭੇ ਵਾਲੀ ਸੀ। ਕਿਉਂਕਿ ਮੈਂ ਭੂਤਾਂ ਪ੍ਰੇਤਾਂ ਵਿੱਚ ਘੱਟ ਹੀ ਵਿਸ਼ਵਾਸ਼ ਰੱਖਦਾ ਸੀ। ਇਸ ਭੂਤ ਬਾਰੇ ਜਾਣਕਾਰੀ ਲੈਣ ਲਈ ਮੈਂ ਇੰਨਾਂ ਉੱਤਾਵਲਾ ਹੋ ਗਿਆ ਕਿ ਮੈਂ ਝੱਟ ਕਾਰ ਲੈ ਕੇ ਮਕਾਨ ਮਾਲਕ ਕੋਲ ਪਹੁੰਚਿਆ। ਮਕਾਨ ਮਾਲਕ ਮੇਰੇ ਜਾਣ ਤੋਂ ਪਹਿਲਾਂ ਹੀ ਕਿੱਧਰੇ ਚਲਾ ਗਿਆ। ਉਸ ਨੇ ਸ਼ਾਮ ਨੂੰ ਆਉਣਾ ਸੀ ਉਸ ਲਈ ਮੈਂ ਸੁਨੇਹਾ ਛੱਡ ਦਿੱਤਾ ਕਿ ਆ ਕੇ ਮੇਰੇ ਨਾਲ ਸੰਪਰਕ ਕਰੇ ਜਾਂ ਫੋਨ ਕਰੇ।

ਯਾਦ ਰਹੇ ਇਹ ਘਰ ਸਾਊਥ ਹਾਲ ਸਥਿਤ ਹੈਬਰੋ ਰੋਡ ਤੇ 48 ਸੀ, ਉਥੇ ਕਾਫੀ ਪ੍ਰਸਿੱਧ ਬਣ ਚੁੱਕਾ ਹੈ। ਇੱਥੇ ਏਸ਼ੀਅਨ ਕਲਚਰ ਸੁਸਾਇਟੀ ਆਫ ਲੰਡਨ ਦਾ ਮਾਲਕ ਬਲਵਿੰਦਰ ਹੀਰ ਨਵਾਂ ਸ਼ਹਿਰ ਵੀ ਰਹਿੰਦਾ ਸੀ ਉਸ ਦੇ ਕੋਲ ਹੀ ਮੈਂ ਰਹਿੰਦਾ ਸੀ।

ਜਿਉਂ ਹੀ ਮਕਾਨ ਮਾਲਕ ਸ਼ਾਮ ਨੂੰ ਮੈਨੂੰ ਮਿਲਣ ਆਇਆ ਤਾਂ ਉਸ ਨੇ ਆਉਂਦੇ ਸਾਰ ਹੀ ਪੁੱਛਿਆ ਕਿਉਂ ਕੀ ਪ੍ਰਾਬਲਮ ਹੈ। ਮੈਂ ਹੱਸਦੇ ਹੋਏ ਆਖਿਆ ਪ੍ਰਾਬਲਮ ਤਾਂ ਭੂਤ ਦੀ ਹੈ। ਉਹ ਕਹਿੰਦਾ ਕਿ ਇਸ ਭੂਤ ਤੋਂ ਤਾਂ ਅਸੀਂ ਬਹੁਤ ਦੁਖੀ ਹਾਂ ਇਸ ਲਈ ਇਹ ਮਕਾਨ ਅਸੀਂ ਸਸਤੇ ਕਿਰਾਏ ਤੇ ਦਿੰਦੇ ਹਾਂ।

ਤੁਸੀਂ 'ਦਾਰ ਜੀ ਭੂਤ ਦੇਖਿਆ ਹੈ, ਮੈਂ ਮਕਾਨ ਮਾਲਕ ਨੂੰ ਪੁੱਛਿਆ।ਦੇਖਿਆ ਤਾਂ ਕੀ ਭੂਤ ਨੇ ਤਾਂ ਮੇਰੀ ਥੱਪੜਾਂ ਨਾਲ ਖੂਬ ਸੇਵਾ ਕੀਤੀ। ਉਹ ਰਾਤ ਤੇ ਆਹ ਰਾਤ ਮੈਂ ਇੱਥੇ ਨਹੀਂ ਰਿਹਾ, ਮਕਾਨ ਮਾਲਕ ਨੇ ਜੁਆਬ ਦਿੱਤਾ।

ਤੁਹਾਡੇ ਖਿਆਲ 'ਚ ਇਹ ਭੂਤ ਕੌਣ ਹੋ ਸਕਦਾ ਏ, ਇਸ ਬਾਰੇ ਕੁੱਝ ਦੱਸੋਗੇ, ਮੈਂ ਪੁੱਛਿਆ।

ਅਸਲ 'ਚ ਇਹ ਹੈ ਭੂਤਨੀ, ਪਰ ਦਿਖਾਈ ਭੂਤ ਦੇ ਰੂਪ 'ਚ ਦਿੰਦਾ ਹੈ, ਮਾਲਕ ਨੇ ਕਿਹਾ।

ਉਹ ਕਿਵੇਂ , ਮੈਂ ਪੁੱਛਿਆ।

ਉਹ ਇਸ ਤਰ੍ਹਾਂ ਜਲੰਧਰ ਜਿਲ੍ਹੇ ਦੇ ਪਿੰਡ ਜਮਸ਼ੇਰ ਦੇ ਸੁੱਚਾ ਸਿੰਘ ਰੰਗੀਲਾ ਦੀ ਘਰ ਵਾਲੀ ਬੀਬੀ ਦਵਿੰਦਰ ਕੋਰ ਦਾ ਦਿਹਾਂਤ ਏਥੇ ਹੋਇਆ ਸੀ, ਸ਼ੱਕ ਕੀਤਾ ਜਾਂਦਾ ਹੈ ਸ਼ਾਇਦ ਉਸ ਦਾ ਕੋਈ ਰੂਪ ਹੋਵੇ। ਜਦੋਂ ਦੀ ਉਹ ਮਰੀ ਹੈ ਉਦੋਂ ਦਾ ਇੱਥੇ ਆਹ ਕੁੱਝ ਹੁੰਦਾ ਹੈ। ਉਸਨੇ ਵਿਥਿਆ ਸੁਣਾਈ! ਸੁੱਚਾ ਸਿੰਘ ਰੰਗੀਲਾ ਇੱਕ ਵਧੀਆ ਗਾਇਕ ਹੈ। ਮੈਂ ਉਸਨੂੰ ਤੇ ਬੀਬੀ ਜੀ ਨੂੰ ਪਹਿਲਾਂ ਵੀ ਮਿਲ ਚੁੱਕਾ ਸੀ। ਇਸ ਕਰਕੇ ਉਹਨਾਂ ਦਾ ਚਿਹਰਾ ਮੇਰੇ ਸਾਹਮਣੇ ਇੱਕ ਤਸਵੀਰ ਬਣ ਗਿਆ।

"ਕੋਈ ਭੂਤ ਪ੍ਰੇਤ ਨਹੀਂ ਹੁੰਦਾ, ਤੁਹਾਨੂੰ ਐਵੇਂ ਵਹਿਮ ਹੈ " ਮੈਂ ਮਕਾਨ ਮਾਲਕ ਨੂੰ ਕਿਹਾ।

ਫੇਰ ਤੂੰ ਇੱਥੇ ਰਹੀ ਜਾ, ਜੇ ਵਹਿਮ ਨਹੀਂ ਤਾਂ ਕਿਉਂ ਭੱਜਦੈਂ ? ਉਹ ਬੋਲਿਆ। ਦੂਸਰੇ ਕੁ ਤੀਸਰੇ ਦਿਨ ਦੀ ਗੱਲ ਹੈ ਮੈਂ ਲਾਗਲੇ ਕਮਰੇ 'ਚ ਸੁੱਤਾ ਪਿਆ ਸੀ ਕਿ ਅਚਾਨਕ ਰਾਤ ਨੂੰ ਭੂਤ ਸੰਬੰਧੀ ਕਾਫੀ ਰੌਲਾ ਪਿਆ , ਪਰ ਮੈਂ ਸੁੱਤਾ ਰਿਹਾ।

ਜਦੋਂ ਸਵੇਰੇ ਉਠ ਕੇ ਪੁੱਛਿਆ ਕਿ ਕੀ ਗੱਲ ਹੋਈ ਤਾਂ ਸਾਥੀਆਂ ਨੇ ਦੱਸਿਆ ਕਿ ਜੋ ਕੁੜੀ ਇਸ ਕਮਰੇ ਵਿੱਚ ਪਈ ਸੀ ਉਸ ਦਾ ਭੂਤ ਨੇ ਗਲ ਘੁੱਟਿਆ ਤੇ ਦਰਵਾਜਾ ਤੋੜ ਦਿੱਤਾ। ਮੈਨੂੰ ਹੁਣ ਪਛਤਾਵਾ ਸੀ ਕਿ ਮੈਂ ਕਿਉਂ ਨਾ ਉਠਿਆ। ਜਰੂਰ ਇਸ ਭੂਤ ਬਾਰੇ ਪਤਾ ਲੱਗ ਜਾਣਾ ਸੀ। ਇਹ ਲੜਕੀ ਜੋ ਕਮਰੇ ਵਿੱਚ ਪਈ ਸੀ ਇਹ ਜਲੰਧਰ ਦੀ ਰਹਿਣ ਵਾਲੀ ਗਾਇਕਾ ਸਾਹਿਲ ਸੋਨੀਆ ਸੀ। ਉਸ ਤੋਂ ਜਦੋਂ ਮੈਂ ਪੁੱਛਿਆ ਤਾਂ ਉਸ ਨੇ ਵੀ ਇਹੀ ਦੱਸਿਆ। ਭੂਤ ਨੂੰ ਜਾਨਣ ਲਈ ਮੇਰੀ ਰੁਚੀ ਹੁਣ ਹੋਰ ਵਧ ਗਈ ਕਿ ਇਹ ਭੂਤ ਕੌਣ ਹੋਵੇਗਾ। ਕਿਉਂਕਿ ਹਰ ਬੰਦਾ ਭੂਤ ਤੋਂ ਤਰਾਹ ਤਰਾਹ ਡਰਦਾ ਸੀ।

ਇੱਕ ਰਾਤ ਮੈਂ ਉਥੇ ਇਕੱਲਾ ਹੀ ਸੀ ਉਸ ਕਮਰੇ ਵਿੱਚ ਜਦੋਂ ਰਾਤ ਦੇ ਦਸ ਕੁ ਵੱਜੇ ਤਾਂ ਅਜੀਬ ਜਿਹੀ ਅਵਾਜ ਆਉਣੀ ਸ਼ੁਰੂ ਹੋਈ। ਮੈਂ ਸੋਚਣ ਲੱਗਾ ਕਿ ਇਹ ਅਵਾਜ ਕਿਸਦੀ ਹੋਵੇਗੀ ? ਮੇਰੀਆਂ ਅੱਖਾਂ ਵਿੱਚ ਨੀਂਦ ਦਾ ਪੂਰਾ ਬੋਲੋ ਬਾਲਾ ਸੀ, ਉਠ ਕੇ ਵੇਖਣ ਨੂੰ ਜੀਅ ਨਹੀਂ ਸੀ ਕਰਦਾ। ਅਚਾਨਕ ਮੇਰਾ ਗਲਾ ਕਿਸੇ ਅਜਨਬੀ ਵਿਅਕਤੀ ਵੱਲੋਂ ਦਬਾਇਆ ਗਿਆ। ਜਦੋਂ ਮੇਰੀਆਂ ਅੱਖਾਂ ਖੁੱਲੀਆਂ ਤਾਂ ਮੈਂ ਦੇਖਿਆ ਬਦਸੂਰਤ ਸ਼ਕਲ, ਸਿਰ ਤੇ ਸਿੰਗ, ਵੱਡੇ-ਵੱਡੇ ਦੰਦ ਮੇਰੀ ਸੱਚਮੁੱਚ ਨਾਲ ਜਾਨ ਨਿਕਲ ਗਈ। ਮੈਂ ਡਰਦੇ ਮਾਰੇ ਨੇ ਉਸ ਭੂਤ ਨੂੰ ਜੱਫਾ ਮਾਰ ਲਿਆ। ਉਹ ਵੀ ਉਚੀ-ਉਚੀ ਦੁਹਾਈ ਪਾਉਣ ਲੱਗਾ ਕਿ ਮੈਨੂੰ ਛੱਡ ਦੇ। ਮੈਂ ਉਸ ਤੋਂ ਡਰਾਂ ਤੇ ਉਹ ਮੇਰੇ ਤੋਂ ਡਰੇ। ਆਖਰ ਉਸ ਭੂਤ ਬਣੇ ਵਿਅਕਤੀ ਦਾ ਨਕਾਬ ਲੱਥ ਗਿਆ ਜੋ ਉਸਨੇ

ਨਕਲੀ ਲਗਾਇਆ ਹੋਇਆ ਸੀ। ਉਹ ਵਿਅਕਤੀ ਉਸ ਮਕਾਨ ਦੇ ਇੱਕ ਲਾਗਲੇ ਕਮਰੇ 'ਚ ਰਹਿਣ ਵਾਲਾ ਜਲੰਧਰ ਜਿਲ੍ਹੇ ਦੇ ਬਦ੍ਹਾਲਾ ਪਿੰਡ ਦਾ ਰਾਜੂ ਸੀ। ਜਿਸਨੇ 5-6 ਸਾਲ ਤੋਂ ਤਹਿਲਕਾ ਮਚਾਈ ਰੱਖਿਆ ਸੀ। ਉਹ ਲੋਕਾਂ ਨੂੰ ਨਾ ਦੱਸਣ ਬਾਰੇ ਤਰਲੇ ਕਰਨ ਲੱਗਾ। ਪਰ ਉਸਦਾ ਭੇਦ ਪੂਰੇ ਟਾਊਨ 'ਚ ਖੋਲ ਦਿੱਤਾ ਗਿਆ। ਅਸਲ 'ਚ ਉਹ ਉਸ ਮਕਾਨ 'ਚ ਪੱਕੇ ਤੌਰ ਤੇ ਰਹਿਣ ਲਈ ਕਿਰਾਏ ਤੋਂ ਬਚਣ ਲਈ ਇਹ ਨਾਟਕ ਰਚ ਰਿਹਾ ਸੀ। ਮਕਾਨ ਮਾਲਕ ਨੇ ਸੁੱਖ ਦਾ ਸਾਹ ਲਿਆ ਤੇ ਉਸ ਭੂਤ ਨੂੰ ਦੌੜਨਾ ਪਿਆ। ਮਕਾਨ ਮਾਲਕ ਨੇ ਉਸ ਨੂੰ ਉਥੋਂ ਕੱਢ ਦਿੱਤਾ। ਇਸ ਤਰ੍ਹਾਂ ਇਸ ਭੂਤ ਦਾ ਪਰਦਾ ਫਾਸ਼ ਹੋਇਆ।

### ਕੀ ਭਾਲਦੇ ਹਿਰਨੀਆਂ ਵਾਲੇ ਨੋਟਾਂ 'ਚੋਂ

ਅੱਜ ਕੱਲ ਲੋਕ ਅਕਸਰ ਹੀ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ 'ਯਾਰ ਤੇਰੇ ਕੋਲ ਪੰਜ ਹਿਰਨੀਆਂ ਵਾਲਾ ਪੰਜ ਦਾ ਨੋਟ ਹੋਵੇ ਤਾਂ ਮੈਨੂੰ ਦੇਵੀਂ। (ਖਾਸ ਕਰ ਬਲਾਕ ਜਲਾਲਾਬਾਦ ਵਿੱਚ)। ਅਸਲ ਵਿੱਚ ਹਿਰਨੀਆਂ ਵਾਲੇ ਨੋਟ ਦੀ ਕਹਾਣੀ ਇਹ ਹੈ ਕਿ ਪੰਜ ਦਾ ਨੋਟ ਜਿਹਦੇ ਤੇ ਪੰਜ ਹਿਰਨੀਆ ਬਣੀਆਂ ਹੋਣ ਉਸ ਨੋਟ ਤੋਂ ਇੱਕ ਬਾਬਾ ਅਣਗਿਣਤ ਨੋਟ ਪੈਦਾ ਕਰ ਸਕਦਾ ਹੈ। ਪਰ ਬਾਬੇ ਦਾ ਸਿੱਧੇ ਤੌਰ ਤੇ ਕਿਸੇ ਨੂੰ ਪਤਾ ਨਹੀਂ, ਸਭ ਸੁਣੀ ਸੁਣਾਈ ਅਫਵਾਹ ਹੈ।

ਇਸ ਗੱਲ ਦੀ ਮੈਂ ਪੜਤਾਲ ਕਰ ਹੀ ਰਿਹਾ ਸੀ ਕਿ ਇੱਕ ਬਜੁਰਗ ਇਨਸਾਨ ਮੇਰੇ ਕੋਲ ਦੁਕਾਨ ਤੇ ਆ ਕੇ ਪੁੱਛਣ ਲੱਗਾ, 'ਕਾਕਾ ਤੇਰੇ ਕੋਲ ਬੜੀ ਉਮੀਦ ਨਾਲ ਆਇਆ ਹਾਂ, ਵੇਖ ਮੈਨੂੰ ਨਿਰਾਸ਼ ਨਾ ਕਰੀਂ।' ਇਹ ਪੁੱਛਣ ਤੇ ਕਿ ਮੈਂ ਤੁਹਾਡੀ ਕੀ ਸੇਵਾ ਕਰਾਂ, ਤਾਂ ਉਹੀ ਚੱਕਰ ਹਿਰਨੀਆਂ ਦੇ ਨੋਟ ਵਾਲਾ। ਮੈਂ ਉਸਨੂੰ ਪੁੱਛਿਆ 'ਕਿ ਬਜੁਰਗੋ ਤੁਸੀਂ ਨੋਟ ਨੂੰ ਕੀ ਕਰਨਾ ਹੈ ' ਤਾਂ ਕਹਿਣ ਲੱਗਾ ਤੂੰ ਇਹ ਨਾ ਪੁੱਛ ਕਿ ਮੈਂ ਨੋਟ ਨੂੰ ਕੀ ਕਰਨਾ ਹੈ। ਤੂੰ ਉਸ ਨੋਟ ਦੇ ਬਦਲੇ ਚਾਹੇ ਮੇਰੇ ਕੋਲੋਂ ਦਸ ਹਜਾਰ ਰੁਪਏ ਲੈ ਲਵੀਂ ਪਰ ਮੈਨੂੰ ਹਿਰਨੀਆਂ ਵਾਲਾ ਨੋਟ ਦੇ - ਦੇ। ਤੇ ਫਿਰ ਆਪੇ ਹੀ ਉਸਨੇ ਮੈਨੂੰ ਦੱਸ ਦਿੱਤਾ ਕਿ ਮੈਂ ਉਸ ਨੋਟ ਤੋਂ ਬਾਬੇ ਕੋਲੋਂ ਲੱਖਾਂ ਰੁਪਏ ਬਣਵਾ ਕੇ ਬਾਕੀ ਜਿੰਦਗੀ ਅਰਾਮ ਨਾਲ ਬਿਤਾਵਾਂਗਾ।

ਮਾਮਲਾ ਗੰਭੀਰ ਵੇਖ ਕੇ ਮੈਂ ਉਸਨੂੰ ਸਮਝਾਉਣਾ ਸ਼ੁਰੂ ਕੀਤਾ ਕਿ ਤੈਨੂੰ ਹੋਰ ਨੋਟ ਤਾਂ ਮਿਲਣੇ ਨਹੀਂ ਜਿਹੜਾ ਤੇਰਾ ਗੱਡੀਆਂ ਬੱਸਾਂ ਦਾਕਿਰਾਇਆ ਗਿਆ ਉਹ ਗਿਆ।

ਮੈਂ ਉਸਨੂੰ ਆਪਣੀਆਂ ਦਲੀਲਾਂ ਦਿੱਤੀਆਂ :-

1. ਜੇ ਉਹ 'ਬਾਬਾ ' ਰੁਪਏ ਬਣਾ ਸਕਦਾ ਅਤੇ ਲੋਕ ਭਲਾਈ ਚਾਹੁੰਦਾ ਤਾਂ ਭਾਰਤ ਤੇ ਜਿਹੜਾ ਅਰਬਾਂ ਰੁਪਏ ਦਾ ਵਿਦੇਸ਼ੀ ਕਰਜਾ ਹੈ ਉਹ ਉਤਰ ਚੁੱਕਿਆ ਹੁੰਦਾ ਤੇ ਦੇਸ਼ ਸਾਡੇ ਸ਼ਹੀਦਾਂ ਦੇ ਸੁਪਨੇ ਵਾਂਗ ਅਸਲੀ ਅਰਥਾਂ ਵਿੱਚ ਅਜਾਦ ਹੁੰਦਾ।
2. ਉਹ ਇੱਕ ਇੱਕ ਬੰਦੇ ਨੂੰ ਕਰੋੜਾਂ ਰੁਪਏ ਦੇ ਸਕਦਾ ਤਾਂਸਾਨੂੰ ਨਿੱਤ ਦਿਹਾੜੇ ਹੋ ਰਹੀਆਂ ਸਿਆਸੀ ਚੋਣਾ ਤੇ ਘਪਲਿਆਂ ਦਾ ਡਰ ਨਾ ਸਤਾਉਂਦਾ।
3. ਕਿਸੇ ਵੀ ਬੇਸਹਾਰਾ ਗਰੀਬ ਬੱਚੇ ਨੂੰ ਗਰਮੀਆਂ ਵਿੱਚ ਤਪਦੀ ਦੁਪਹਿਰੇ ਸੜਕਾਂ ਲਈ ਗਰਮ ਲੁੱਕ ਚੁੱਕਣ ਤੇ ਸਰਦੀਆਂ ਵਿੱਚ ਨੰਗੇ ਪਿੰਡੇ ਫੁੱਟਪਾਥਾਂ ਤੇ ਸੌਣ ਲਈ ਮਜਬੂਰ ਨਾ ਹੋਣਾ ਪੈਂਦਾ। ਤੇ ਕੋਈ ਵੀ ਗਰੀਬ ਬਿਨ੍ਹਾਂ ਰੋਟੀ ਤੇ ਬਿਨਾਂ ਦਵਾਈ ਦੇ ਤੜਫ-ਤੜਫ ਕੇ ਨਾ ਮਰਦਾ।

ਖੈਰ ਮੇਰੀਆਂ ਇਹਨਾਂ ਦਲੀਲਾਂ ਸਦਕਾਂ ਉਹ ਬਜੁਰਗ ਮੇਰੇ ਕੋਲ ਰਾਤ ਰਹਿਣ ਤੋਂ ਬਾਅਦ ਸਵੇਰੇ ਆਪਣੇ ਘਰ ਨੂੰ ਵਹਿਮਾਂ ਭਰਮਾਂ ਨੂੰ ਛੱਡਣ ਦਾ ਨਿਰਣਾ ਲੈ ਕੇ ਚਲਾ ਗਿਆ। ਪਰ ਮੈਂ ਸੋਚਦਾ ਹਾਂ ਕਿ ਬਾਕੀ ਦੁਨੀਆਂ ਇਹਨਾਂ ਵਿੱਚੋਂ ਕਦੋਂ ਨਿਕਲੇਗੀ। ਮੇਰੀ ਇਹ ਨਿਮਾਣੀ ਜਿਹੀ ਲਿਖਤ ਜਿਹਨਾਂ ਹੱਥਾਂ ਤੱਕ ਵੀ ਪਹੁੰਚੇ ਉਹ ਆਪਦੇ ਨਾਲ-ਨਾਲ ਦੂਜਿਆਂ ਨੂੰ ਵੀ ਇਹਨਾਂ ਵਹਿਮਾਂ ਵਿੱਚੋਂ ਬਾਹਰ ਆਉਣ ਦੀ ਅਪੀਲ ਕਰਨ।

ਸੰਦੀਪ ਸਾਹਿਲ,
ਮੰਡੀ ਲਾਧੂਕਾ।

ਮਿੰਨੀ ਕਹਾਣੀ:

### ਪੀਰ ਦੀ ਸ਼ਕਤੀ

ਬੂਟਾ ਕਾਲਜ ਵਿੱਚ ਆਪਣੇ ਦੋਸਤਾਂ ਨਾਲ ਮਿਲਕੇ ਘਰਦਿਆਂ ਤੋਂ ਚੋਰੀ ਨਸ਼ਾ ਕਰਨ ਲੱਗ ਪਿਆ ਸੀ। ਕਾਲਜ ਵਿੱਚ ਛੁਟੀਆਂ ਹੋਣ ਕਾਰਨ ਉਹ ਹੁਣ ਘਰ ਹੀ ਰਹਿੰਦਾ ਸੀ। ਇਸ ਲਈ ਕਈ ਦਿਨਾਂ ਤੋਂ ਨਸ਼ਾ ਨਾ ਮਿਲਣ ਕਰਕੇ ਬੂਟੇ ਦੀ ਹਾਲਤ ਬਹੁਤ ਵਿਗੜ ਗਈ ਸੀ। ਨੀਮ੍ਹ ਬੇਹੋਸ਼ੀ ਦੀ ਹਾਲਤ 'ਚ ਪਏ ਨੂੰ ਘਰਦੇ ਪੀਰ ਦੀ ਮਜਾਰ ਤੇ ਲੈ ਗਏ।

ਚੇਲੇ ਨੇ ਭੰਗ ਅਤੇ ਸੁੱਖੇ ਨੂੰ ਘੋਟ ਕੇ ਤਿਆਰ ਕੀਤਾ ਪ੍ਰਸ਼ਾਦ ਜਦ ਬੂਟੇ ਨੂੰ ਪਿਲਾਇਆ ਤਾਂ ਉਹ ਥੋੜ੍ਹੇ ਸਮੇਂ ਵਿੱਚ ਹੀ ਸੁਰਤ ਸਿਰ ਹੋ ਗਿਆ ਸੀ। .....ਉਸ ਦੇ ਘਰ ਵਾਲੇ 'ਪੀਰ ਦੀ ਸ਼ਕਤੀ ' ਤੇ ਵਾਰੇ-ਵਾਰੇ ਜਾ ਰਹੇ ਸਨ।

-ਅਰਸ਼ਦੀਪ ਮਹਿਰਾਜ

### ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੀਆਂ ਮਾਛੀਵਾੜਾ ਤੇ ਸਮਰਾਲਾ ਇਕਾਈਆਂ ਵੱਲੋਂ ਸਾਂਝਾ ਤਰਕਸ਼ੀਲ ਸੈਮੀਨਾਰ ਮਿਤੀ 22 ਨਵੰਬਰ '98 ਨੂੰ ਸਵੇਰੇ 9 ਵਜੇ ਸੀਨੀਅਰ ਸੈਕੰਡਰੀ ਸਕੂਲ ਮਾਛੀਵਾੜਾ ਵਿਖੇ ਹੋ ਰਿਹਾ ਹੈ।ਵਿਸ਼ੇ :ਬ੍ਰਹਿਮੰਡ, ਤਰਕਸ਼ੀਲ ਲਹਿਰ ਦਾ ਇਤਿਹਾਸ, ਤਰਕਸ਼ੀਲ ਜੀਵਨ ਜਾਂਚ ਆਦਿ ਵਿਸ਼ਿਆਂ ਤੇ ਵਿਚਾਰ ਚਰਚਾ ਹੋਵੇਗੀ।



ਦਰਸ਼ਨ :

# ਨਾਸਤਿਕਤਾ - ਇਸ ਦੀ ਸ਼ਕਤੀ ਅਤੇ ਕਮਜੋਰੀ

ਮੂਲ :ਦੇਬੀ ਪ੍ਰਸ਼ਾਦ ਚਟੋਪਾਧਿਆਏ
ਅਨੁਵਾਦ : ਅਵਤਾਰ ਗੋਂਦਾਰਾ

ਪ੍ਰੰਪਰਕ ਭਾਰਤੀ ਨਾਸਤਿਕਤਾ ਮੁੱਖ ਤੌਰ ਤੇ ਪੁਰਾਤਨ ਤੇ ਮੱਧ ਕਾਲੀਨ ਹੈ। ਅੱਜ ਦੇ ਸਮਿਆਂ 'ਚ ਇਸ ਦੀ ਪ੍ਰਸੰਗਕਤਾ ਉਥੋਂ ਤੱਕ ਹੀ ਹੈ, ਜਿੱਥੋਂ ਤੱਕ ਸਮਕਾਲੀ ਦਾਰਸ਼ਨਿਕ ਲੋੜਾਂ ਦੀ ਚੇਤਨਤਾ ਨਾਲ ਇਸ ਨੂੰ ਲਿਆ ਜਾਂਦਾ ਹੈ। ਨਹੀਂ ਤਾਂ ਇਹ ਇੱਕ ਨਖਿੱਧ ਜਿਹੀ ਜਗਿਆਸਾ ਦੀ ਸੰਤੁਸ਼ਟੀ ਲਈ ਬੀਤੇ ਸਮੇਂ ਵੱਲ ਸੁੱਟੀ ਝਾਤ ਹੀ ਹੋਵੇਗੀ।

ਅਜੋਕਾ ਅਧਿਐਨ, ਸਿਰਫ ਭਾਰਤੀ ਨਾਸਤਿਕ ਸਾਹਿਤ ਦਾ ਖੁਲਾਸਾ ਪੇਸ਼ ਕਰਨਾ ਨਹੀਂ। ਬਲਕਿ ਇਸਦਾ ਮਤਲਬ, ਸਾਡੇ ਸਮਿਆਂ 'ਚ ਚੱਲ ਰਹੀ ਵਿਚਾਰਧਾਰਕ ਜਦੋਜਹਿਦ 'ਚ ਮੱਦਦ ਕਰਨਾ ਹੈ। ਇਸ ਮਨੋਰਥ ਲਈ , ਇਹ ਦੇਖਣਾ ਜਰੂਰੀ ਹੈ ਕਿ ਭਾਰਤੀ ਨਾਸਤਕ ਦਰਸ਼ਨ ਵਿੱਚ ਮਰ ਚੁੱਕਿਆ ਕੀ ਹੈ, ਅਤੇ ਸੰਜੀਵ ਕੀ ਹੈ ? ਤਾਂ ਜੋ ਇਸ ਦੀ ਸ਼ਕਤੀ ਅਤੇ ਕਮਜੋਰੀ ਜਾਂ ਸੀਮਾ ਦਾ ਵਿਸ਼ਲੇਸ਼ਣ ਕੀਤਾ ਜਾ ਸਕੇ। ਇਨ੍ਹਾਂ ਵਿੱਚੋਂ ਦੂਜਾ ਸਾਡੀਆਂ ਦਾਰਸ਼ਨਿਕ ਲੋੜਾਂ ਦੇ ਕੰਮ ਆ ਸਕਦਾ ਹੈ, ਜਦੋਂ ਕਿ ਪਹਿਲਾ ਸਾਡੇ ਵਿਰੁੱਧ ਹੈ।

ਫੇਰ ਭਾਰਤੀ ਨਾਸਤਿਕਤਾ ਦੀ ਅਸਲੀ ਸ਼ਕਤੀ ਕੀ ਹੈ ? ਇਸ ਦੀ ਕਮਜੋਰੀ ਜਾਂ ਸੀਮਾ ਦਾ ਅਧਾਰ ਕੀ ਹੈ ? ਭਾਵੇਂ ਦੇਖਣ ਨੂੰ ਅਜੀਬ ਲੱਗੇ, ਭਾਰਤੀ ਨਾਸਤਿਕਤਾ ਦੀ ਤਾਕਤ ਤੇ ਕਮਜੋਰੀ ਦਾ ਕੇਂਦਰ ਇਕੋ ਹੈ। ਅਤੇ ਇਹੀ ਨੁਕਤਾ ਇਸ ਦੇ ਅਧਿਐਨ ਨੂੰ ਮਹੱਤਵਪੂਰਨ ਬਣਾਉਂਦਾ ਹੈ।

ਨਾਸਤਿਕਤਾ, ਨੇ ਪੱਕੇ ਤੌਰ ਤੇ ਪ੍ਰੰਪਰਕ ਭਾਰਤੀ ਦਾਰਸ਼ਨਿਕਾਂ 'ਚ ਵਿਸ਼ਾਲ ਸਪੱਸ਼ਟ ਸਹਿਮਤੀ ਦੇ ਖੇਤਰ ਦੀ ਪ੍ਰਤੀਨਿਧਤਾ ਕੀਤੀ। ਬਿਨਾਂ ਸ਼ੱਕ ਇਹ ਇੱਕ ਗਿਣਾਤਮਕ ਤੱਥ ਹੈ। ਪ੍ਰੰਤੂ ਇਸਦੇ ਅੰਤ੍ਰੀਵ ਮੁੱਲ ਨੂੰ ਨਜਰਅੰਦਾਜ ਨਹੀਂ ਕੀਤਾ ਜਾ ਸਕਦਾ। ਨਾਲ ਦੀ ਨਾਲ ਇਹ ਨੋਟ ਕਰਨਾ ਜਰੂਰੀ ਹੈ ਕਿ ਇਸ ਦੀਆਂ ਅਰਥ ਸੰਭਾਵਨਾਵਾਂ ਨਿਗੂਣੀਆਂ ਨਹੀਂ। ਮੈਂ ਇਹਨਾਂ ਵਿੱਚੋਂ ਮੁੱਖ ਤੌਰ ਤੇ ਦੋ ਦਾ ਜਿਕਰ ਕਰਾਂਗਾ, ਜਿਨ੍ਹਾਂ ਦਾ ਭਾਰਤੀ ਨਾਸਤਿਕਤਾ ਦੀ ਸ਼ਕਤੀ ਅਤੇ ਕਮਜੋਰੀ ਦੀ ਸਹੀ ਸਮਝ ਉਪਰ ਸਿੱਧਾ ਪ੍ਰਭਾਵ ਹੈ।

ਪਹਿਲਾ - ਪ੍ਰੰਪਰਕ ਦਾਰਸ਼ਨਿਕਾਂ 'ਚੋਂ ਬਹੁਤਿਆ ਦੇ ਨਾਸਤਿਕ ਹੋਣ ਕਾਰਨ, ਭਾਰਤ ਵਿੱਚ ਨਾਸਤਿਕਤਾ ਨੂੰ ਰਲਵੀਂ ਮਿਲਵੀਂ ਦਾਰਸ਼ਨਿਕਤਾ ਦੇ ਨਾਲ-ਨਾਲ ਚੱਲਣਾ ਪਿਆ। ਦੂਜੇ ਸ਼ਬਦਾਂ ਵਿੱਚ, ਉਨ੍ਹਾਂ ਦੀ ਨਾਸਤਿਕਤਾ ਵੱਲ ਪ੍ਰਤੀਬੱਧਤਾ ਦੇ ਬਾਵਜੂਦ, ਇਹਨਾਂ ਦਾਰਸ਼ਨਿਕਾਂ ਨੇ ਅਜਿਹੇ ਵਿਕੋਲਿਤਰੇ ਦ੍ਰਿਸ਼ਟੀਕੋਣ ਦੀ ਪ੍ਰਤੀਨਿਧਤਾ ਕੀਤੀ ਹੈ ਜੋ ਬੁਨਿਆਦੀ ਤੌਰ ਤੇ ਇੱਕ ਦੂਜੇ ਦੇ ਵਿਰੋਧੀ ਸਨ। ਅਜਿਹਾ ਵਿਰੋਧਭਾਸ਼ੀ ਸਾਥ, ਸਮਾਜ ਨਾਲੋਂ, ਦਰਸ਼ਨ ਦੇ ਖੇਤਰ ਵਿੱਚ ਜਿਆਦਾ ਖਤਰਨਾਕ ਹੁੰਦਾ ਹੈ। ਇਸੇ ਵਿੱਚ ਅਸੀਂ ਭਾਰਤੀ ਨਾਸਤਿਕਤਾ ਦੀ ਮਹੱਤਵਪੂਰਨ ਸੂਹ ਲੱਭਦੇ ਹਾਂ।

ਦੂਸਰਾ - ਸਾਡੇ ਬਹੁਤੇ ਪ੍ਰੰਪਰਕ ਦਾਰਸ਼ਨਿਕ ਨਾਸਤਿਕ ਸਨ, ਪਰ ਇਸ ਲਈ ਭਾਰਤ ਵਿੱਚ ਨਾਸਤਿਕਤਾ ਨੂੰ ਆਪਣੀ ਸਵੈ ਨਿਰਭਰਤਾ ਵਿਕਸਿਤ ਕਰਨੀ ਪਈ। ਦਾਰਸ਼ਨਿਕਾਂ ਨੇ ਨਾਸਤਿਕਤਾ ਦੀ ਨਾਸਤਿਕਤਾ ਦੇ ਤੌਰ ਤੇ ਪ੍ਰੋੜਤਾ ਕੀਤੀ। ਭਾਵ ਆਪਣੀਆਂ ਪੂਰਨ ਧਾਰਨਾਵਾਂ ਨਾਲ ਇੰਨ੍ਹਾਂ ਨੂੰ ਰਲਣ ਨਹੀਂ ਦਿੱਤਾ।ਇਸੇ ਵਿੱਚ ਅਸੀਂ ਭਾਰਤੀ ਨਾਸਤਿਕਤਾ ਦੀ ਅਸਲੀ ਸ਼ਕਤੀ ਦੀ ਥਾਹ ਪਾਉਂਦੇ ਹਾਂ।

ਭਾਰਤੀ ਨਾਸਤਿਕਤਾ ਦੇ ਦੋਨਾਂ ਪੱਖਾਂ ਬਾਰੇ ਮੈਨੂੰ ਹੋਰ ਸਪੱਸ਼ਟ ਕਰਨ ਦੀ ਆਗਿਆ ਦਿਓ।

ਹੈਰਾਨੀਜਨਕ ਵਿਸ਼ਵਾਸ਼ਾਂ ਤੇ ਦਾਰਸ਼ਨਿਕ ਪੈਂਤੜਿਆਂ ਜਿੰਨ੍ਹਾ ਨਾਲ ਭਾਰਤੀ ਨਾਸਤਿਕਤਾ ਦਾ ਸੰਬੰਧ ਹੈ, ਬਾਰੇ ਮੁਕੰਮਲ ਵਿਚਾਰ ਬਣਾਉਣ ਲਈ, ਕੁੱਝ ਥਕਾ ਦੇਣ ਵਾਲੇ ਪਾਠ-ਪੁਸਤਕਾਂ ਦੀ ਲੋੜ ਹੈ। ਹਾਲ ਦੀ ਘੜੀ, ਵਿਚਾਰ ਵਟਾਂਦਰੇ ਦੇ ਇਸ ਪੜਾਅ ਤੇ ਮੈਂ ਇਸ ਨੂੰ ਅੱਗੇ ਪਾਉਣਾ ਪਸੰਦ ਕਰਾਂਗਾ। ਇਸ ਬਾਰੇ ਕੁੱਝ ਕੁ ਉਘੜਵੀਆਂ ਉਦਾਹਰਨਾਂ ਦਿੱਤੀਆਂ ਜਾ ਰਹੀਆਂ ਹਨ।

ਲੋਕਾਇਤਾ ਦੇ ਸੰਬੰਧ ਵਿੱਚ ਦੇਖੀਏ ਤਾਂ ਨਾਸਤਿਕਤਾ - ਸਪਸ਼ਟ ਅਤੇ ਇਕਸਾਰ, ਪਦਾਰਥਵਾਦੀ ਦ੍ਰਿਸ਼ਟੀਕੋਣ ਦਾ ਅੰਗ ਬਣੀ ਹੋਈ ਹੈ। ਪਦਾਰਥ ਤੱਤਾਂ ਦੀ ਇੱਕ-ਇੱਕ ਸਚਾਈ ਦੇ ਸਿਧਾਂਤ ਨੂੰ ਮਾਨਤਾ ਦੇਣ ਲਈ, ਉਨ੍ਹਾਂ ਲਈ ਰੱਬ ਨੂੰ ਨਕਾਰਨਾ ਜਰੂਰੀ ਲੱਗਿਆ ਹੋਵੇਗਾ। ਮੋਟੇ ਤੌਰ ਸਮੀਖਿਆ ਦਾਰਸ਼ਨਿਕਾਂ ਦੇ ਸੰਬੰਧੀ ਵੀ ਇਹੀ ਗੱਲ ਸੱਚ ਹੈ। ਪਰ ਉਹਨਾਂ ਦੀ ਪਦਾਰਥਵਾਦ ਨਾਲ ਨੇੜਤਾ ਨੂੰ ਛੇਤੀ ਮੰਨਿਆ ਨਹੀਂ ਜਾਂਦਾ। ਸਮਖਿਆ ਅਨੁਸਾਰ, ਸੰਸਾਰ ਬਿਨਾਂ ਕਿਸੇ ਸਮਰਥ ਕਾਰਨ ਜਾਂ ਸਬੱਬ ਦੇ ਦਖਲ ਦੇਣ ਦੇ ਸੰਸਾਰ ਮੁੱਢਲੇ ਪਦਾਰਥ ਜਾਣੀ ਪ੍ਰਕਿਰਤੀ ਤੋਂ ਬਣਿਆ ਹੋਇਆ ਹੈ। ਇਹ ਦੇਖਣਾ ਔਖਾਂ ਨਹੀਂ ਕਿ ਭਾਰਤੀ ਦਰਸ਼ਨ ਵਿੱਚ ਇਸ ਦੇ ਪੈਰੋਕਾਰ ਪੱਕੇ ਨਾਸਤਿਕ ਸਨ। ਜਿਵੇਂ ਕਾਂਦੇਕਰ ਕਹਿੰਦਾ ਹੈ,"ਪ੍ਰਕਿਰਤੀ ਤੋਂ ਪਦਾਰਥਕ ਤੇ ਮਨੋਵਿਗਿਆਨਕ ਸੰਸਾਰ ਦੇ ਵਿਕਾਸ ਦੀ ਪ੍ਰਕਿਰਿਆ ਆਪ ਮੁਹਾਰੀ ਮੰਨੀ ਜਾਂਦੀ ਹੈ।" ਪਰ ਵੈਭਾਸਿਕਾ ਬੋਧੀਆ ਦੇ ਪ੍ਰਸੰਗ ਵਿੱਚ ਇਹ ਗੱਲ ਇੰਨੀ ਸੌਖੀ ਨਹੀਂ। ਆਪਣੇ ਤੱਤਾਂ ਦੇ ਸਿਧਾਂਤ ਤੇ ਪ੍ਰਮਾਣੂਵਾਦ ਦੇ ਬਾਵਜੂਦ, ਉਹਨਾਂ ਨੂੰ ਪਦਾਰਥਵਾਦੀ ਸਮਝਣਾ ਔਖਾ ਹੈ। ਫੇਰ ਵੀ ਰੱਬ ਦੀ ਸੰਭਾਵੀ ਮਾਨਤਾ ਦੇ ਖਿਲਾਫ ਉਹਨਾਂ ਦੀ ਦਲੀਲਬਾਜੀ ਬਹੁਤ

ਹੀ ਸਪਸ਼ਟ ਅਤੇ ਤਿੱਖੀ ਹੈ। ਸਥਿਤੀ ਹੋਰ ਗੁੰਝਲਦਾਰ ਬਣ ਜਾਂਦੀ ਹੈ ਜਦੋਂ ਅਸੀਂ ਕੁੱਝ ਪਿਛੋਂ ਵਾਲੇ ਬੋਧੀਆਂ ਨੂੰ, ਜੋ ਆਪਣੇ ਆਪ ਨੂੰ ਮਹਾਯਾਨ ਅਖਵਾਉਣਾ ਪਸੰਦ ਕਰਦੇ ਹਨ, ਸਮਝਣ ਲਈ ਅੱਗੇ ਵਧਦੇ ਹਾਂ। ਨਾਸਤਕੀ ਸਾਹਿਤ ਦੇ ਪੈਮਾਨਿਆਂ ਮੁਤਾਬਿਕ, ਜਿਸ ਜੋਸ਼ ਅਤੇ ਯੋਗਤਾ ਨਾਲ ਉਹਨਾਂ ਨੇ ਨਾਸਤਿਕਤਾ ਦੀ ਰਾਖੀ ਕੀਤੀ, ਉਹ ਬਹੁਤ ਹੀ ਪ੍ਰਭਾਵਸ਼ਾਲੀ ਦਿਖਾਈ ਦਿੰਦੇ ਹਨ। ਏਸ ਨਾਲੋਂ ਪੂਰਵ ਮਿਮਾਂਸਕਾਂ ਦੀ ਗੱਲ ਕੁੱਝ ਹੋਰ ਵੀ ਅਜੀਬ ਸੀ। ਭਾਰਤੀ ਦਰਸ਼ਨ ਦੇ ਇਤਿਹਾਸ ਵਿੱਚ ਉਹ ਦਾਰਸ਼ਨਿਕ ਵਿਚਾਰਵਾਦ ਦੇ ਪੱਕੇ ਵਿਰੋਧੀ ਸਨ। ਵਿਚਾਰਵਾਦ ਨਾਲ ਉਹਨਾਂ ਦੀ ਇਹ ਦੁਸ਼ਮਣੀ ਉਨ੍ਹਾਂ ਨੂੰ ਨਿਆਏ ਵਿਸ਼ੇਸ਼ਕਾ ਦੇ ਕਾਫੀ ਨੇੜੇ ਲੈ ਗਈ। ਇਸ ਦੇ ਨਾਲ ਹੀ ਉਹ ਬਾਅਦ ਦੇ ਵਿਸ਼ੇਸ਼ਕਾਂ ਦੇ ਈਸ਼ਵਰਵਾਦੀ ਦੇ ਵੀ ਪੱਕੇ ਵਿਰੋਧੀ ਸਨ। ਫੇਰ, ਨਾਸਤਿਕਤਾ ਪ੍ਰਤੀ ਉਨ੍ਹਾਂ ਦੇ ਉਤਸ਼ਾਹ ਦਾ ਸੋਮਾ ਕੀ ਸੀ ? ਜਿਵੇਂ ਕਿ ਅਸੀਂ ਅੱਗੇ ਦੇਖਾਂਗੇ, ਪੂਰਵ ਮਿਮਾਂਸਾ ਦਰਸ਼ਨ ਦਾ ਵਿਸ਼ਲੇਸਣ ਦੱਸਦਾ ਹੈ ਕਿ ਇਸ ਦੀ ਨਾਸਤਿਕਤਾ ਕਿਸੇ ਦਾਰਸ਼ਨਿਕ ਵਿਚਾਰ ਤੋਂ ਪ੍ਰੇਰਤ ਨਹੀਂ ਸੀ। ਇਸ ਦੇ ਉਲਟ, ਇਸ ਤੋਂ ਇਹ ਸਿੱਟਾ ਨਿਕਲਦਾ ਹੈ, ਕਿ ਉਹ ਪੁਰਾਤਨ ਜਾਦੂਈ ਕਰਮਕਾਂਡਾ ਸੰਬੰਧੀ ਬੁਨਿਆਦੀ ਧਾਰਨਾਵਾਂ ਦੀ ਰਾਖੀ ਦਾ ਰੁਝਾਨ ਸੀ। ਫੇਰ ਵੀ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਮਹਾਨ ਭਾਰਤੀ ਦਾਰਸ਼ਨਿਕਾਂ ਵਿੱਚ ਕੁੱਝ ਪੂਰਵਾ ਮਿਮਾਂਸਕਾ ਦਾ ਵੀ ਸੁਮਾਰ ਆਉਂਦਾ ਹੈ।

ਮੈਂ ਪਹਿਲੇ ਨਿਆਏ ਵਿਸ਼ੇਸ਼ਕਾਂ ਦਾ ਜਿਕਰ ਨਹੀਂ ਕੀਤਾ ਕਿਉਂਕਿ ਉਹਨਾਂ ਦਾ ਰੱਬ ਪ੍ਰਤੀ ਰਵੱਈਆ, ਪਾਠ-ਪੁਸਤਕ ਵਿਆਖਿਆਵਾਂ ਨਾਲ ਸੰਬੰਧਤ ਵਿਵਾਦਗ੍ਰਸਤ ਸੁਆਲਾਂ ਨੂੰ ਨਜਿੱਠਣ ਤੋਂ ਬਾਅਦ ਹੀ, ਨਿਰਧਾਰਤ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਮੈਂ ਜੈਨੀਆ ਦਾ ਵੀ ਨਾਂ ਨਹੀਂ ਲਿਆ। ਇਸ ਲਈ ਨਹੀਂ ਕਿ ਉਹਨਾਂ ਦੀ ਨਾਸਤਿਕਤਾ ਘੱਟ ਬੇਬਾਕ ਹੈ ਬਲਕਿ ਇਸ ਲਈ ਕਿ ਵਿਚਾਰ ਵਟਾਂਦਰੇ ਦੇ ਇਸ ਪੜਾਅ ਤੇ, ਭਾਰਤੀ ਦਰਸ਼ਨ ਵਿਚਲੀ ਪਰਪੱਕ ਨਾਸਤਿਕਤਾ ਨਾਲ ਪਵਿੱਤਰ ਵਿਸ਼ਾਵਾਸ਼ਾਂ ਦੇ ਅਜੀਬ ਮਿਸ਼ਰਣ ਕਰਕੇ ਬੇਲੋੜਾ ਹੈ।

ਸੰਖੇਪ ਵਿੱਚ, ਨਾਸਤਿਕਤਾ ਨੇ, ਭਾਰਤੀ ਇਤਿਹਾਸ ਵਿੱਚ ਰਲਿਆ ਮਿਲਿਆ ਦਾਰਸ਼ਨਿਕ ਸਥਾਨ ਰੱਖਿਆਂ ਹੈ। ਇੱਥੋਂ ਅਸੀਂ ਇਹ ਦੇਖਣ ਲਈ ਅੱਗੇ ਵਧਾਂਗੇ, ਕਿ ਇਸ ਵਿੱਚੋਂ ਇਸ ਦੀ ਅਸਲੀ ਕਮਜੋਰੀ ਕਿਵੇਂ ਉਜਾਗਰ ਹੁੰਦੀ ਹੈ। ਭਾਰਤੀ ਨਾਸਤਿਕ ਇਹ ਸਿੱਧ ਕਰਨਾ ਚਾਹੁੰਦੇ ਸਨ, ਕਿ ਰੱਬ ਦਾ ਸੰਕਲਪ, ਛਲਾਵੀ ਸੋਚ ਦੇ ਕੁੱਝ ਪ੍ਰਵਾਣਿਤ ਰੂਪਾਂ ਵਿੱਚ ਛੁਪਿਆ ਹੋਇਆ ਹੈ।

ਇਸ ਦਾ ਮਤਲਬ ਹੈ ਕਿ ਰੱਬ ਇੱਕ ਕੇਵਲ ਛਲਾਵਾ ਜਾਂ ਅੰਤਰਮੁੱਖੀ ਗਲਤੀ ਹੈ। ਜਿਸ ਨੂੰ ਬਾਹਰਮੁਖੀ ਸੱਚ ਦਾ ਰੁਤਬਾ ਦਿੱਤਾ ਗਿਆ ਹੈ। ਅਜਿਹੇ ਛਲਾਵੇ ਨੂੰ ਸਵੀਕਾਰ ਕਰਨਾ ਸਿਰਫ ਅੰਧਵਿਸ਼ਵਾਸ਼ ਹੈ। ਭਾਰਤੀ ਨਾਸਤਿਕਤਾ ਦਾ ਬੱਝਵਾਂ ਉਦੇਸ, ਨਾ ਕੇਵਲ ਇਸ ਵਿਸ਼ੇਸ਼ ਨੂੰ ਹੀ ਰੱਦ ਕਰਨਾ ਹੋਣਾ ਚਾਹੀਦਾ ਸੀ, ਸਗੋਂ ਇਸ ਉਪਰ ਨਿਰਭਰ ਹੋਣ ਵਾਲੇ ਹੋਰ ਭਰਮਾਂ ਨੂੰ ਵੀ। ਅਤੇ ਉਹਨਾਂ ਹੋਰ ਅੰਧਵਿਸ਼ਵਾਸ਼ਾਂ ਨੂੰ ਵੀ ਰੱਦ ਕਰਨਾ, ਜੋ ਇਸ ਕਰਕੇ ਹੋਂਦ ਵਿੱਚ ਆਏ। ਭਾਰਤੀ ਦਾਰਸ਼ਨਿਕਾਂ ਦੀ ਇਸ ਅਜੀਬ ਮਿਸ਼ਰਤ ਪਹੁੰਚ ਨੇ ਕਈ ਵਿਰੋਧਾਭਾਸ਼ੀ ਸਿੱਟਿਆਂ ਨੂੰ ਜਨਮ ਦਿੱਤਾ। ਸੰਬੰਧਤ ਭਰਮਾਂ ਨੂੰ ਰੱਦ ਕਰਨ ਦੀ ਥਾਂ, ਇਸ ਨੇ ਇਹਨਾਂ ਦੇ ਵਧਣ ਲਈ ਖੁੱਲਾ ਥਾਂ ਛੱਡਿਆ, ਸਗੋਂ ਅੰਧਵਿਸ਼ਵਾਸ਼ਾਂ ਦੇ ਹੇਠ ਲੱਗ ਕੇ। ਸੰਖੇਪ ਵਿੱਚ ਭਾਰਤੀ ਨਾਸਤਿਕਤਾ ਨੇ ਇਸੇ ਸੋਚ ਦੇ ਘੇਰੇ ਵਿੱਚ ਸਹਿਹੋਂਦ ਬਣਾਈ ਰੱਖੀ, ਜਿਸ ਵਿੱਚ ਇਸ ਵਿਸ਼ੇਸ਼ ਛਲਾਵੇ ਦਾ ਨਿਖੇਧ ਅਤੇ ਸਮਰਥਨ ਇਸ ਨਾਲ ਨੇੜਿਓਂ ਜੁੜਿਆ ਹੋਇਆ ਸੀ। ਭਾਰਤੀ ਨਾਸਤਿਕਤਾ ਦੀ ਕਮਜੋਰੀ ਇਸ ਦੀ ਇਸ ਨਕਾਮੀ ਵਿੱਚ ਪਾਈ ਜਾਂਦੀ ਹੈ, ਕਿ ਉਸ ਵਿਸ਼ੇਸ਼ ਅੰਧਵਿਸ਼ਵਾਸ਼ ਤੋਂ , ਜਿਸ ਨੂੰ ਇਹ ਰੱਦ ਕਰਦੀ ਹੈ, ਇਹ ਪੂਰੀ ਤਰ੍ਹਾਂ ਆਪਣੀ ਰਾਖੀ ਨਹੀਂ ਕਰਦੀ।

ਮਹਾਂਯਾਨ ਦੇਵਰੂਪ ਨੂੰ ਘੇਰੀ ਬੈਠੇ ਭੂਤ-ਪ੍ਰੇਤ ਤੇ ਦੇਵਪੁਰਸ਼ਾਂ ਦੇ ਬਿੰਬ ਅਤੇ ਚਿੱਤਰਾਂ ਨੂੰ ਦੇਖਣ ਲਈ ਤੁਹਾਨੂੰ ਮਹਾਂਯਾਨ ਮੱਠਾਂ 'ਚ ਦਾਖਲ ਹੋਣਾ ਪਵੇਗਾ। ਇਨ੍ਹਾਂ ਤੇ ਨਜਰ ਮਾਰਿਆਂ ਆਪਣੇ ਆਪ ਨੂੰ ਇਸ ਗੱਲ ਲਈ ਮਨਾਉਣਾ ਔਖਾ ਹੈ ਕਿ ਇਹੀ ਮਹਾਂਯਾਨ ਦਾਰਸ਼ਨਿਕਾਂ ਨੇ ਇਹਨਾਂ ਜਾਂ ਇਹਨਾਂ ਵਰਗੇ ਮੱਠਾਂ 'ਚ ਬੈਠ ਕੇ, ਰੱਬ ਦੇ ਸੰਕਲਪਾਂ ਨੂੰ ਪੂਰੀ ਤਰ੍ਹਾਂ ਰੱਦਣ ਦੇ ਸਵਿਸਥਾਰ ਤਰਕਮਈ ਸਬੂਤਾਂ ਬਾਰੇ ਕੰਮ ਕੀਤਾ ਹੈ।

ਇਹ ਗੱਲ ਇਕੱਲੇ ਮਹਾਂਯਾਨ ਬੋਧੀਆਂ ਦੀ ਨਹੀਂ ਹੈ। ਅਸੀਂ ਅੱਗੇ ਚੱਲ ਕੇ ਵਿਸ਼ੇਸ਼ ਤੌਰ ਤੇ ਪੂਰਵ ਮੀਮਾਸਾਂ ਤੇ ਜੈਨੀਆਂ ਦੇ ਸੰਬੰਧ ਵਿੱਚ ਦੇਖਾਂਗੇ ਕਿ ਅੰਧਵਿਸ਼ਵਾਸ਼ਾਂ ਦਾ ਇੱਕ ਬੱਝਵਾਂ ਵਿਚਾਰ ਪ੍ਰਬੰਧ ਪਿਛਲੇ ਦਰਵਾਜਿਓਂ ਇਹਨਾਂ ਦੀਆਂ ਫਿਲਾਸਫੀਆਂ ਵਿੱਚ ਦਾਖਲ ਹੋ ਜਾਂਦਾ ਹੈ ਜਦੋਂ ਕਿ ਇਹ ਦਾਰਸ਼ਨਿਕ, ਰੱਬ ਨਾਲ ਸੰਬੰਧਿਤ ਅੰਧਵਿਸ਼ਵਾਸ਼ੀ ਨਿਹਚਿਆਂ ਦੇ ਸੰਭਾਵੀ ਦਾਖਲੇ ਨੂੰ ਰੋਕਣ ਲਈ ਅਗਲੇ ਦਰਵਾਜਿਆਂ ਨੂੰ ਰੋਕਣ 'ਚ ਲੱਗੇ ਹੋਏ ਸਨ। ਇਹ ਹੈਰਾਨੀ ਵਾਲੀ ਗੱਲ ਨਹੀਂ ਕਿ ਸੰਬੰਧਤ ਅੰਧਵਿਸ਼ਵਾਸ਼ਾਂ ਦੇ ਪੈਦਾ ਕੀਤੇ ਦਮਘੋਟੂ ਮਾਹੌਲ ਵਿੱਚ ਇੱਕ ਵਿਸ਼ੇਸ਼ ਤਰ੍ਹਾਂ ਦਾ ਰਹੱਸਵਾਦ ਜਾਂ ਪ੍ਰੇਮ ਦੇ ਰੂਪ ਵਿੱਚ ਰੱਬ ਦਾ ਅਵਤਾਰ ਭਾਰਤੀ ਮਨ ਲਈ ਰਾਹਤ ਦਾ ਸਬੱਬ ਬਣਿਆ।

ਕੁੱਝ ਹੋਰ ਮਤਭੇਦਾਂ ਦੇ ਬਾਵਜੂਦ, ਭਾਰਤੀ ਦਾਰਸ਼ਨਿਕਾਂ ਦੀ ਵੱਡੀ ਗਿਣਤੀ ਨੇ, ਲੱਗਭੱਗ ਇੱਕੋ ਜਾਣੀਏ ਤੋਂ, ਨਾਸਤਿਕਤਾ ਨੂੰ, ਇੱਕ ਤਸੱਲੀਬਖਸ ਦ੍ਰਿਸ਼ਟੀਕੋਣ ਵਜੋਂ ਲਿਆ। ਇਸ ਦੇ ਤਿੰਨ ਕਾਰਨ ਸਨ, ਗਿਆਨ ਮੀਮਾਂਸਾ (Epstemological), ਤੱਤਮੀਮਾਂਸਾ (Ontology) ਅਤੇ ਨੈਤਿਕਤਾ। ਦੂਜੇ ਸ਼ਬਦਾਂ 'ਚ ਬਹੁਤੇ ਭਾਰਤੀ ਦਾਰਸ਼ਨਿਕਾਂ ਨੂੰ ਮੁੱਖ ਤੌਰ ਤੇ ਤਿੰਨ ਸੁਆਲਾਂ ਦਾ ਜੁਆਬ ਦੇਣ ਦੀ ਕੋਸ਼ਿਸ਼ ਕਰਦਿਆਂ, ਰੱਬ ਨੂੰ ਰੱਦਣਾ ਪਿਆ। ਪਹਿਲਾ - ਕੀ ਕੋਈ ਪ੍ਰਮਾਣਿਕ ਗਿਆਨ ਦੇ ਪ੍ਰਵਾਨਿਤ ਸਾਧਨ ਰੱਬ ਨੂੰ ਸਿੱਧ ਕਰਦੇ ਹਨ? ਦੂਸਰਾ - ਕੀ ਮੁੱਖ ਤੌਰ ਤੇ ਭੌਤਿਕ ਸੰਸਾਰ ਦੇ ਆਰੰਭ ਦੀ ਸਮੱਸਿਆ ਦੇ ਹੱਲ ਲਈ ਅਤੇ ਯਥਾਰਥ ਦੇ ਤਰਕਮਈ ਪ੍ਰਬੰਧ ਦੇ ਪਸਾਰੇ ਲਈ ਰੱਬ ਨੂੰ ਮੂਲ ਅਧਾਰ ਵਜੋਂ ਲੈਣ ਦੀ ਲੋੜ ਹੈ ? ਤੀਸਰਾ - ਕੀ ਮਨੁੱਖੀ ਹੋਣੀ ਦੀ ਵਿਆਖਿਆ ਜਾਂ ਲੋੜੀਂਦੇ ਤਰਕ ਨਾਲ ਮਨੁੱਖੀ ਜਿੰਮੇਵਾਰੀ ਅਤੇ ਮਨੋਰਥਸ਼ੀਲਤਾ ਲਈ ਕਿਸੇ ਸਦਾਚਾਰਕ ਸੰਚਾਲਕ ਦੀ ਮੰਨਤ ਦੀ ਜਰੂਰਤ ਹੈ ?

ਮੋਟੇ ਤੌਰ ਤੇ ਦੇਖੀਏ ਤਾਂ ਭਾਰਤੀ ਦਾਰਸ਼ਨਿਕ ਪੜਤਾਲ ਦੇ ਇਕੱ ਜਾਂ ਦੂਜੇ ਪੜਾਅ ਤੇ ਇੰਨ੍ਹਾਂ ਸੁਆਲਾਂ ਨੂੰ ਆਪਣੇ ਵਿਚਾਰ ਅਧੀਨ ਦੂਜੇ ਸੁਆਲਾਂ ਨਾਲ ਰਲਗੱਡ ਕਰਨ ਤੋਂ ਬਿਨ੍ਹਾਂ, ਸੰਬੋਧਿਤ ਹੋਣ ਦੀ ਇੱਛਾ ਰੱਖਦੇ ਸੀ। ਅਤੇ ਉਹ ਸਪੱਸ਼ਟ ਤਰਕ ਦੇ ਨਿਯਮਾਂ ਮੁਤਾਬਕ ਇਨ੍ਹਾਂ ਸੁਆਲਾਂ ਦਾ ਜੁਆਬ ਦੇਣਾ ਚਾਹੁੰਦੇ ਸਨ। ਉਹ ਕਈ ਵਾਰ ਰੱਬ ਦੀ ਸਮੱਸਿਆ ਬਾਰੇ ਵਿਚਾਰ ਕਰਦਿਆਂ ਅਜੇਹਾ ਅਜੀਬ ਪ੍ਰਭਾਵ ਦਿੰਦੇ ਹਨ ਕਿ ਜਿਵੇਂ ਉਹ ਆਪਣੇ ਦੂਜੇ ਵਿਸ਼ਵਾਸ਼ਾਂ ਦੇ ਮਜਮੂਨ ਨਾਲੋਂ ਬਿਲਕੁੱਲ ਨਿਰਲੇਪ ਹੋ ਗਏ ਹੋਣ। ਭਾਵੇਂ ਕਿ ਉਹਨਾਂ ਵਿਸ਼ਵਾਸ਼ਾਂ ਦੀ ਉਹਨਾਂ ਲਈ ਕਿੰਨੀ ਵੀ ਅਹਿਮੀਅਤ ਹੋਵੇ। ਸੰਖੇਪ ਵਿੱਚ, ਰੱਬ ਦੀ ਸਮੱਸਿਆਂ ਨੂੰ ਇਸਦੇ ਅੰਤ੍ਰੀਵ ਗੁਣਦੋਸ਼ਾਂ ਦੇ ਹਿਸਾਬ ਲਿਆ ਜਾਂਦਾ ਸੀ। ਇਸ ਲਈ ਜਿਥੋਂ ਤਕੱ ਨਾਸਤਿਕਤਾ ਦਾ ਸੰਬੰਧ ਹੈ ਇਸ ਬਾਰੇ ਵਿਰੋਧਭਾਸ਼ੀ ਭਾਰਤੀ ਦਰਸ਼ਨਾਂ ਵਿੱਚ ਇੱਕ ਸੰਯੋਗ ਪਾਇਆ ਜਾਂਦਾ ਹੈ। ਰੱਬ ਦੇ ਸੰਕਲਪ ਨੂੰ ਆਪਣੇ ਆਪ ਵਿੱਚ ਹੀ ਪਰਖਿਆ ਜਾਂਦਾ ਸੀ। ਤੇ ਵੱਖੋ ਵੱਖਰੇ ਵਿਸਵ ਦ੍ਰਿਸ਼ਟੀਕੋਣਾਂ ਦੇ ਹੁੰਦਿਆਂ ਸੁੰਦਿਆਂ ਉਸ ਦੀ ਸੰਭਾਵੀ ਮਾਨਤਾ ਦੇ ਵਿਰੋਧ ਵਿੱਚ ਇੱਕੋ ਜਿਹੀਆਂ ਦਲੀਲਾਂ ਦਿੱਤੀਆਂ ਜਾਂਦੀਆਂ ਸਨ। ਇਸ ਲਈ, ਬਾਵਜੂਦ ਹਰ ਪ੍ਰਕਾਰ ਦੇ ਵਿਸ਼ਵਾਸ਼ਾਂ ਨਾਲ ਅਜੀਬ ਸਹਿਹੋਂਦ ਰੱਖਣ ਦੇ ਇੱਕ ਸਵੈ ਸੰਪੰਨ ਦਾਰਸ਼ਨਿਕ ਪਹੁੰਚ ਵਜੋਂ, ਨਾਸਤਿਕਤਾ ਦੇ ਅਧਿਐਨ ਦੀ ਪ੍ਰਸੰਗਤਾ ਹੈ।

ਇੱਕ ਵੱਡੀ ਗਿਣਤੀ ਭਾਰਤੀ ਦਾਰਸ਼ਨਿਕਾਂ ਨੇ ਇੱਕ ਸਪੱਸ਼ਟ ਪ੍ਰਭਾਸ਼ਿਤ ਨਾਸਤਿਕਤਾ ਦੇ ਹੱਕ 'ਚ ਦਲੀਲਾਂ ਦਿੱਤੀਆਂ। ਸੋ ਭਾਰਤੀ ਨਾਸਤਿਕੀ ਸਾਹਿਤ ਦੀ ਅੰਤ੍ਰੀਵ ਮਹੱਤਤਾ ਨੂੰ ਕਿਸੇ ਵੀ ਤਰ੍ਹਾਂ ਘੱਟ ਨਹੀਂ ਅੰਗਿਆ ਜਾ ਸਕਦਾ। ਰੱਬ ਦੀ ਸੰਭਾਵੀ ਸਥਾਪਨਾ ਦੇ ਖਿਲਾਫ ਭਾਰਤੀ ਬਹਿਸ ਕਲਾ ਦਾ ਸਪੱਸ਼ਟ ਤਾਰਕਿਕ ਵਜਨ ਅੱਜ ਦੇ ਸਮੇਂ ਵੀ ਓਨਾ ਹੀ ਅਸਰਦਾਰ ਹੈ।

ਪਰ ਸਾਡੀ ਭਾਰਤੀ ਨਾਸਤਿਕਤਾ ਬਾਰੇ ਚਰਚਾ ਅਧੂਰੀ ਰਹੇਗੀ ਜੇ ਅਸੀਂ ਇਸਨੂੰ ਇਸਦੇ ਖੁਲਾਸੇ ਤੱਕ ਸੀਮਿਤ ਰੱਖ ਦੇਈਏ। ਇਸ ਸੰਬੰਧ ਵਿੱਚ ਇਹ ਨੋਟ ਕਰਨਾ ਜਰੂਰੀ ਹੈ ਕਿ ਸਾਡੇ ਪੁਰਾਤਨ ਤੇ ਮੱਧਕਾਲੀ ਦਾਰਸ਼ਨਿਕ ਆਪਣੀਆਂ ਕੰਮ ਹਾਲਤਾਂ ਦੀ ਸੀਮਤਾਈ ਕਰਕੇ ਆਪਣੀ ਨਾਸਤਿਕਤਾ ਦੀਆਂ ਮੁਕੰਮਲ ਅਰਥ ਸੰਭਾਵਨਾਵਾਂ ਤੱਕ ਨਹੀਂ ਪੁੱਜ ਸਕੇ।ਆਪਣੇ ਤਾਰਕਿਕ ਜਾਂ ਵਿਚਾਰਧਾਰਕ ਸੰਦਾ ਦੇ ਨਾਲ ਤੇ ਇਨ੍ਹਾਂ ਨੂੰ ਵਰਤਣ ਦੇ ਜੋਸ਼ ਦੇ ਬਾਵਜੂਦ, ਭਾਰਤੀ ਦਾਰਸ਼ਨਿਕ ਆਪਣੇ ਇੱਛਤ ਨਿਸ਼ਾਨੇ ਤੱਕ ਅਪੜਨ 'ਚ ਅਸਫਲ ਰਹੇ ਜਿਹੜਾ ਕਿ ਭਾਰਤੀ ਮਨ 'ਚ ਰੱਬ ਦੇ ਵਿਸ਼ਵਾਸ਼ ਦੇ ਮੁਕੰਮਲ ਸਫਾਏ ਨਾਲ ਪੂਰਾ ਹੋਣਾ ਸੀ। ਇਸ ਦਾ ਮੁਲਅੰਕਣ ਕਿਵੇਂ ਕੀਤਾ ਜਾਵੇ ? ਕਿ ਇਹ ਇਸ ਕਰਕੇ ਸੀ ਕਿ ਭਾਰਤੀ ਦਾਰਸ਼ਨਿਕਾਂ ਨੇ ਭਾਰਤੀ ਅਵਾਮ ਦੀਆਂ ਅਸਲੀ ਸੋਚਾਂ ਅਤੇ ਵਿਸ਼ਵਾਸ਼ਾਂ ਵੱਲ ਬੇਧਿਆਨੇ ਹੋਣ ਨੂੰ ਤਰਜੀਹ ਦਿੱਤੀ ? ਸਮਾਰਕਾ ਦਲੀਲ ਦਿੰਦਾ ਹੈ ਕਿ ਬਿਨ੍ਹਾਂ ਸ਼ੱਕ ਸੂਦਰਾਂ ਵਜੋਂ ਜਾਣੇ ਜਾਂਦੇ ਕਰੋੜਾਂ ਮਿਹਨਤਕਸ਼ ਲੋਕ, ਉਚੇਰੀ ਦਾਰਸ਼ਨਿਕ ਸਿਆਣਪ ਦੇ ਹੱਕਦਾਰ ਨਹੀਂ ਸਨ। ਪ੍ਰੰਤੂ ਇਹ ਇੱਕ ਅਪਵਾਦ ਸੀ। ਆਮ ਦੇਖਿਆਂ, ਪਤਾ ਲੱਗਦਾ ਹੈ ਕਿ ਭਾਰਤੀ ਦਾਰਸ਼ਨਿਕ, ਲੋਕਾਂ ਦੇ ਖਿਆਲਾਂ 'ਚ ਤਬਦੀਲੀ ਲਿਆਉਣ ਲਈ ਤਤਪਰ ਸਨ। ਇਸ ਤੋਂ ਬਿਨ੍ਹਾਂ ਗੂੜ ਦਾਰਸ਼ਨਿਕ ਖਿਆਲਾਂ ਨੂੰ ਦੂਰ ਦੂਰ ਪਿੰਡਾਂ ਤੱਕ ਲਿਜਾਣ ਲਈ ਇੱਕ ਅਜੀਬ ਅਸਰਦਾਰ ਸੰਚਾਰ ਪ੍ਰਣਾਲੀ ਵਿਕਸਿਤ ਹੋ ਚੁੱਕੀ ਸੀ। ਅਜੇਹੇ ਹਾਲਾਤ ਵਿੱਚ, ਜਦੋਂ ਕਿ ਸਾਡੇ ਬਹੁਤ ਹੀ ਸੁਯੋਗ ਤਰਕ ਵਿਗਿਆਨੀਆਂ ਦੀ ਤਿੱਖੀ ਬਹਿਸ ਕਲਾਂ ਤੋਂ ਰੱਬ ਦਾ ਵਿਸ਼ਵਾਸ਼ ਬਚਿਆ ਰਹਿ ਸਕਿਆ, ਇਸ ਵਿਸ਼ਵਾਸ਼ ਦੇ ਅਸਲ ਸੋਮੇ ਨੂੰ, ਸਮਝਣ ਅਤੇ ਦਰਸ਼ਨ ਦੇ ਘੇਰੇ ਤੋਂ ਬਾਹਰ, ਕਿਸੇ ਹੋਰ ਥਾਂ ਲੱਭਣ ਦੀ ਲੋੜ ਹੈ।

ਫੇਰ ਦਰਸ਼ਨ ਤੋਂ ਬਾਹਰਾ ਕਿਹੜਾ ਕਾਰਨ ਸੀ, ਜੋ ਰੱਬ ਦੇ ਵਿਸ਼ਵਾਸ਼ ਦਾ ਸੋਮਾ ਬਣਿਆ ਅਤੇ ਜਿਸ ਵਿੱਚੋਂ ਇਸ ਨੇ ਖੁਰਾਕ ਹਾਸਲ ਕੀਤੀ। ਪਿਛਲੇ ਸਾਰੇ ਦਾਰਸਨਿਕਾਂ 'ਚੋਂ ਇਸ ਅੜਾਉਣੀ ਨੂੰ ਸਮਝਣ ਲਈ ਮਾਰਕਸ ਸਾਡੀ ਮੱਦਦ ਕਰਦਾ ਹੈ।

ਦੂਸਰੇ ਸ਼ਬਦਾਂ 'ਚ ਭਾਰਤੀ ਦਾਰਸ਼ਨਿਕਾਂ ਨੇ ਆਪਣੀ ਪੂਰੀ ਵਾਹ ਲਾਈ ਕਿ ਤਰਕ ਤੇ ਪਰਖਿਆ ਰੱਬ ਇੱਕ ਭੁਲੇਖਾ ਹੀ ਹੈ। ਅਤੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਹ ਇਸ ਬਾਰੇ ਪੂਰੇ ਸਫਲ ਰਹੇ। ਅਸਲ ਭਾਰਤੀ ਦਾਰਸ਼ਨਿਕ ਸਾਹਿਤ ਦਾ ਸਰਵੇਖਣ ਸਾਨੂੰ ਇਹ ਪ੍ਰਭਾਵ ਦਿੰਦਾ ਹੈ ਕਿ ਆਸਤਿਕ ਦਾਅਵਿਆਂ ਦੇ ਵਿਰੁੱਧ ਕਿੰਨੀਆਂ ਕਮਾਲ ਦੀਆਂ ਵਿਕੋਲਿਤਰੀਆਂ ਤਰਕਮਈ ਦਲੀਲਾਂ ਹੋ ਸਕਦੀਆਂ ਹਨ। ਫਿਰ ਭੀ, ਮਾਰਕਸ ਤੋਂ ਪਹਿਲੇ ਨਾਸਤਿਕਾਂ ਦੀ ਤਰ੍ਹਾਂ ਸਾਡੇ ਦਾਰਸ਼ਨਿਕਾਂ ਨੇ ਇੱਕ ਬਹੁਤ ਹੀ ਪ੍ਰਸੰਗਕ ਸੁਆਲ ਨਹੀਂ ਉਠਾਇਆ ਕਿ ਭੁਲੇਖਾ ਹੋਣ ਦੇ ਬਾਵਜੂਦ, ਮਨੁੱਖ ਦੇ ਦਿਮਾਗ ਉਪਰ 'ਰੱਬ ' ਦੀ ਅਸਲੀ ਜਕੜ ਕਿਵੇਂ ਬਣੀ ਰਹਿ ਸਕੀ ? ਮਾਰਕਸ ਇਸ ਸੁਆਲ ਨੂੰ ਸੰਬੋਧਤ ਵੀ ਹੋਇਆ ਅਤੇ ਜੁਆਬ ਵੀ ਦਿੰਦਾ ਹੈ। ਇਸ ਨੁਕਤਾਨਜਰ ਤੋਂ, ਸਾਡੇ ਦਾਰਸ਼ਨਿਕਾਂ ਤੋਂ ਵਿਰਸੇ 'ਚ ਮਿਲੇ ਕੰਮ ਨੂੰ ਅੱਗੇ ਤੋਰਨ ਲਈ ਮਾਰਕਸਵਾਦ ਦੀ ਅਸਲ ਵਿੱਚ ਬਹੁਤ ਮਹੱਤਤਾ ਹੈ।

ਇਸ ਲਈ ਮੈਂ ਹੱਥਲੇ ਅਧਿਐਨ ਨੂੰ ਮਾਰਕਸੀ ਨਾਸਤਿਕਤਾ ਦੇ ਸ਼ੰਖੇਪ ਸਰਵੇਖਣ ਨਾਲ ਸਮੇਟਦਾ ਹਾਂ, ਜੋ ਕਿਵੇਂ ਅਤੇ ਕਾਹਤੋਂ ਸੰਬੰਧੀ ਦਸਦਾ ਹੈ।

ਪਰ ਵਿਚਾਰ ਚਰਚਾ ਦਾ ਆਰੰਭਕ ਬਿੰਦੂ, ਅਟੱਲ ਤੌਰ ਤੇ , ਭਾਰਤੀ 'ਅਧਿਆਤਮਵਾਦ ' ਦੀ ਮਿੱਥ ਦਾ ਮੁੜ ਜਿਕਰ ਹੀ ਬਣਦਾ ਹੈ। ਉਹ ਮਿਥ -ਜਿਸ ਕਰਕੇ-ਆਮ ਤੌਰ ਤੇ ਭਾਰਤੀ ਦਾਰਸ਼ਨਿਕਾਂ ਦਾ ਨਾਸਤਿਕਤਾ ਪ੍ਰਤੀ ਉਤਸ਼ਾਹ ਧੁੰਦਲਾ ਪੈ ਜਾਂਦਾ ਹੈ।

*ਤਰਕ ਦਰਪਣ :*

# ਸੇਵਾ ਦਾ ਸੰਕਲਪ

-ਰਾਮ ਸਵਰਨ ਸਿੰਘ

ਵੱਡਿਆਂ ਦੇ ਮਾਣ-ਸਤਿਕਾਰ ਵਿੱਚ ਕੀਤੀ ਸਹਾਇਤਾ ਸੰਭਾਲ ਨੂੰ ਸੇਵਾ ਦਾ ਦਰਜਾ ਦਿੱਤਾ ਜਾਂਦਾ ਹੈ। ਸਾਡੇ ਸਮਾਜ ਵਿੱਚ ਬਜੁਰਗਾਂ ਤੇ ਮਾਤਾ ਪਿਤਾ ਦੀ ਸੇਵਾ ਨੂੰ ਅਹਿਮ ਮੰਨਿਆ ਜਾਂਦਾ ਹੈ। ਦੀਨ-ਦੁਖੀਆਂ, ਬੇਸਹਾਰਿਆਂ ਤੇ ਗਰੀਬਾਂ ਦੀ ਨਿਰਸੁਆਰਥ ਸਹਾਇਤਾ ਨੂੰ ਮਨੁੱਖਤਾ ਦੀ ਸੇਵਾ ਦਾ ਦਰਜਾ ਹਾਸਲ ਹੈ। ਅਗਿਆਤ ਦਾ ਕਥਨ ਹੈ ਕਿ ਮਨੁੱਖਤਾ ਦੀ ਸੇਵਾ ਹੀ ਸਭ ਤੋਂ ਉਤਮ ਧਰਮ ਹੈ। ਇਹ ਸੇਵਾ ਮਹੱਤਵਪੂਰਨ ਪਰ ਔਖਾ ਕਾਰਜ ਹੈ। ਸਮੇਂ ਦੇ ਬਦਲਣ ਨਾਲ ਸੇਵਾ ਦੇ ਉਚੇ ਸੁੱਚੇ ਕਾਰਜ ਵਿੱਚ ਮਨੁੱਖ ਦਾ ਸੁਆਰਥ ਸ਼ਾਮਲ ਹੋ ਗਿਆ ਹੈ। ਜਿਸ ਕਰਕੇ ਜਿਆਦਾਤਰ ਲੋਕ ਸੇਵਾ ਦੇ ਕੰਮ ਵਿੱਚ ਕੁੱਝ ਨਾ ਕੁੱਝ ਹਾਸਲ ਕਰਨ ਦੀ ਆਸ ਨਾਲ ਹੀ ਹੱਥ ਵਟਾਉਂਦੇ ਹਨ। ਅਜਿਹਾ ਕਰਨ/ਸੋਚਣ ਵਾਲਿਆਂ ਵਿੱਚ ਅੰਧਵਿਸ਼ਵਾਸ਼ੀ ਤੇ ਧਾਰਮਿਕ ਲੋਕਾਂ ਦੀ ਗਿਣਤੀ ਵਧੇਰੇ ਹੁੰਦੀ ਹੈ।

ਮਨੁੱਖਤਾ ਦੀ ਸੇਵਾ ਨੂੰ ਛੱਡ ਜਿਆਦਾਤਰ ਲੋਕ ਸੇਵਾ ਦੇ ਦੂਸਰੇ ਪ੍ਰਚਲਿਤ ਰੂਪ ਵੱਲ ਵੱਧ ਧਿਆਨ ਦਿੰਦੇ ਹਨ। ਵੱਖ ਧਾਰਮਿਕ ਸਥਾਨਾਂ ਤੇ ਡੇਰਿਆਂ ਦਾ ਸਾਰਾ ਕਾਰਜ ਅਜਿਹੇ ਲਾਈਲੱਗ ਸੇਵਾਦਾਰਾਂ ਦੇ ਸਿਰ ਤੇ ਹੀ ਚਲਦਾ ਹੈ। ਜਿਹੜੇ ਆਪਣੇ ਘਰ ਪਰਿਵਾਰ ਤੇ ਸਮਾਜਿਕ ਫਰਜਾਂ ਨੂੰ ਭੁਲਾ ਕੇ ਦਿਨ ਰਾਤ ਅਗਲੇ ਜਨਮ ਦੇ ਕਾਲਪਨਿਕ ਸਵਰਗ ਵਿੱਚ ਥਾਂ ਹਾਸਲ ਕਰਨ ਲਈ ਡੇਰਿਆਂ, ਆਸ਼ਰਮਾਂ ਦੀ ਸੇਵਾ ਵਿੱਚ ਜੁਟੇ ਰਹਿੰਦੇ ਹਨ। ਕਾਲਪਨਿਕ ਸਵਰਗ ਦੀ ਪ੍ਰਾਪਤੀ ਦੇ ਨਾਲ-ਨਾਲ ਸੇਵਾਦਾਰਾਂ ਦੀ ਸੰਤਾਨ ਪ੍ਰਾਪਤੀ, ਧਨ ਪ੍ਰਾਪਤੀ, ਸ਼ੁਹਰਤ ਪ੍ਰਾਪਤੀ ਤੇ ਹੋਰ ਕਈ ਲਾਲਸਾਵਾਂ ਵੀ ਹੁੰਦੀਆਂ ਹਨ। ਆਪਣੇ ਗੁਰੂਆਂ ਪੀਰਾਂ ਤੇ ਦੇਵੀ ਦੇਵਤਿਆਂ ਨੂੰ ਖੁਸ ਕਰਨ ਲਈ ਅਜਿਹੇ ਸੇਵਾਦਾਰ ਆਪਣੇ ਸਰੀਰ ਨੂੰ ਅਕਹਿ ਤੇ ਅਸਹਿ ਕਸ਼ਟ ਵੀ ਦਿੰਦੇ ਹਨ। ਸੇਵਾਦਾਰਾਂ ਦੀ ਇਸ ਕਿਸਮ ਵਿੱਚ ਬੇਈਮਾਨੀ, ਠੱਗੀ ਨਾਲ ਧਨ ਕਮਾ ਕੇ ਮਾਨਸਿਕ ਪੀੜਾ ਵਿੱਚੋਂ ਗੁਜਰ ਰਹੇ ਲੋਕ ਵੀ ਕਾਫੀ ਗਿਣਤੀ ਵਿੱਚ ਸ਼ਾਮਲ ਹੁੰਦੇ ਹਨ ਜਿਹੜੇ ਆਪਣੀਆਂ ਭੁੱਲਾਂ 'ਬਖਸ਼ਾਉਣ ' ਲਈ ਕਿਸੇ 'ਅਦਿਖ ਸ਼ਕਤੀ ' ਦਾ ਸਹਾਰਾ ਲੋਚਦੇ ਹਨ। ਧਾਰਮਿਕ ਸਥਾਨਾ ਦੇ ਠੇਕੇਦਾਰ ਤੇ ਅਖੌਤੀ ਡੇਰਿਆਂ ਦੇ ਸੰਤ ਸੁਆਰਥੀ ਤੇ ਮਜਬੂਰ ਸ਼ਰਧਾਲੂਆਂ ਦੀ ਅੰਨੀ ਸ਼ਰਧਾ ਦਾ ਖੂਬ ਲਾਹਾ ਲੈਂਦੇ ਹਨ। ਲਾਈਲੱਗ ਸ਼ਰਧਾਲੂਆਂ ਨੂੰ ਸਵਰਗਾਂ ਦੇ ਸੁਪਨੇ ਵਿਖਾਉਣ ਵਾਲੇ ਇਹ ਸ਼ੈਤਾਨ ਲੋਕ ਕਲਪਿਤ ਸਵਰਗ ਵਰਗੀਆਂ ਸਹੂਲਤਾਂ ਦਾ ਅਨੰਦ ਇਸੇ ਧਰਤੀ ਉਪਰ ਮਾਣਦੇ ਹਨ। ਸਿਆਸੀ ਨੇਤਾ ਆਪਣੀਆਂ ਵੋਟਾਂ ਦੀ ਗਿਣਤੀ ਮਿਣਤੀ ਲਾਉਣ ਲਈ ਸੰਤਾਂ ਤੇ ਸ਼ਰਧਾਲੂਆਂ ਵਿਚਕਾਰ ਇੱਕ ਕੜੀ ਦਾ ਕੰਮ ਕਰਦੇ ਹਨ।

ਆਪਣਾ ਅਗਲਾ ਜਨਮ ਸਫਲ ਕਰਨ ਤੁਰੇ ਸੇਵਾਦਾਰਾਂ ਨੂੰ ਦੁਨੀਆਦਾਰੀ ਦੀ ਕੋਈ ਚਿੰਤਾ ਨਹੀਂ ਹੈ ਤੇ ਨਾ ਹੀ ਸਮਾਜ ਦੀ ਉਸਾਰੀ ਵਿੱਚ ਯੋਗਦਾਨ ਪਾਉਣ ਵਾਲੇ ਆਪਣੇ ਬੱਚਿਆਂ ਦਾ ਫਿਕਰ ਹੈ। ਧਾਰਮਿਕ ਸਥਾਨਾਂ ਤੇ ਡੇਰਿਆਂ ਦੀਆਂ ਆਲੀਸ਼ਾਨ ਇਮਾਰਤਾਂ ਸੇਵਾਦਾਰਾਂ ਦੀ ਸ਼ਰਧਾਂ ਵਿੱਚੋਂ ਹੀ ਉਪਜਦੀਆਂ ਹਨ। ਲੰਬੇ ਸਮੇਂ ਤੋਂ ਇਸ ਕਾਰਜ ਵਿੱਚ ਜੁਟੇ ਸ਼ਰਧਾਲੂਆਂ ਨੇ ਹਾਸਲ ਕੀ ਕੀਤਾ ਹੈ ? ਝੂਠੀ ਮਾਨਸਿਕ ਤਸੱਲੀ ਤੋਂ ਬਿਨਾਂ ਕੁੱਝ ਵੀ ਨਹੀਂ। ਅਨੇਕਾਂ ਸੇਵਾ ਦਾ ਕਾਰਜ ਨਿਭਾਉਂਦੇ ਹੋਏ ਅਣਿਆਈ ਮੌਤ ਮਾਰੇ ਗਏ। ਸੜਕ ਹਾਦਸਿਆਂ ਤੇ ਮੌਸਮ ਦੀ ਕਰੋਪੀ ਦਾ ਸ਼ਿਕਾਰ ਹੋ ਗਏ। ਪਰ ਸਵਰਗ ਦਾ ਬੂਹਾ ਕਿਸੇ ਨੂੰ ਨਜਰ ਨਹੀਂ ਆਇਆ। ਸੇਵਾਦਾਰਾਂ ਦੀਆਂ ਉਮਰਾਂ ਲੰਘ ਗਈਆਂ ਪਰ ਭਟਕਣਾ ਅਜੇ ਵੀ ਜਾਰੀ ਹੈ। ਇਸ ਕਾਰਜ ਵਿੱਚ ਸੰਤਾਂ ਦੀ 'ਕ੍ਰਿਪਾ ' ਨਾਲ ਉਨ੍ਹਾਂ ਦੀ ਸੋਚਣ, ਸਮਝਣ ਤੇ ਗਿਆਨ ਦੀ ਰੌਸ਼ਨੀ ਬਹੁਤ ਮੱਧਮ ਹੋ ਗਈ ਹੈ।

ਖੋਜ ਪੜਤਾਲ ਦੀ ਬਿਰਤੀ ਤੇ ਜੀਵਨ ਅਮਲ ਤੋਂ ਇਹ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਸੇਵਾ ਦਾ ਅਜਿਹਾ ਕਾਰਜ ਜਿੰਦਗੀ ਦੇ ਕੀਮਤੀ ਸਮੇਂ ਨੂੰ ਬਰਬਾਦ ਕਰਨਾ ਹੈ। ਜੀਵਨ ਦੀ ਸਚਾਈ ਨੂੰ ਅੱਖੋਂ ਪਰੋਖੇ ਕਰਕੇ ਕਾਲਪਨਿਕ ਸਵਰਗ ਦੀ ਪ੍ਰਾਪਤੀ ਲਈ ਤੁਰੇ ਫਿਰਨਾ ਭਲਾ ਕਿੱਧਰ ਦੀ ਸਿਆਣਪ ਹੈ ? ਜੇਕਰ ਡੇਰਿਆਂ ਦੀ ਸੇਵਾ ਕਰਨ ਨਾਲ ਮਨੁੱਖ ਦੀਆਂ ਮਨੋ ਇੱਛਾਵਾਂ ਪੂਰਨ ਹੁੰਦੀਆਂ ਤਾਂ ਅੱਜ ਸਮਾਜ ਦੀ ਤਸਵੀਰ ਕੁੱਝ ਹੋਰ ਹੀ ਹੁੰਦੀ। ਹਰ ਪਾਸੇ ਅਮਨ ਚੈਨ ਤੇ ਖੁਸ਼ਹਾਲੀ ਹੁੰਦੀ ਪਰ ਇੱਥੇ ਤਾਂ ਬਿਲਕੁੱਲ ਉਲਟ ਵਾਪਰ ਰਿਹਾ ਹੈ। ਜਿੰਦਗੀ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਤੱਕਣ ਦੀ ਬਜਾਏ ਜਿੰਦਗੀ ਤੋਂ ਮੁੱਖ ਮੋੜ ਕੇ ਕਲਪਨਾ ਦੇ ਅਸਮਾਨ 'ਚ ਉਡਾਰੀਆਂ ਲਾਉਣੀਆਂ ਬੁਜਦਿਲਾਂ ਦਾ ਕੰਮ ਹੈ। ਜਿਹੜੇ ਆਪਣੀਆਂ ਮੁੱਢਲੀਆਂ ਜਿੰਮੇਵਾਰੀਆਂ/ਫਰਜਾਂ ਤੋਂ ਕੋਤਾਹੀ ਕਰਕੇ ਹੋਰਨਾਂ ਸੁਆਰਥਾਂ ਮਗਰ ਦੌੜਦੇ ਹਨ, ਉਹ ਕਦੇ ਸਫਲਤਾ ਦਾ ਮੂੰਹ ਨਹੀਂ ਵੇਖਦੇ।

ਗੁਜਰਿਆ ਸਮਾਂ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਮਨੁੱਖ ਨੇ ਜਦੋਂ ਵੀ ਕਿਸੇ ਖੇਤਰ ਵਿੱਚ ਮੱਲਾਂ ਮਾਰੀਆਂ ਹਨ, ਕੁੱਝ ਹਾਸਲ ਕੀਤਾ ਹੈ ਤਾਂ ਆਪਣੀ ਤਾਕਤ ਦੇ ਬਲ ਤੇ ਕੀਤਾ ਹੈ। ਮੰਨਤਾਂ ਅਰਦਾਸਾਂ, ਦੇਵੀ-ਦੇਵਤਿਆਂ ਨੇ ਮਨੁੱਖ ਦਾ ਕਦੇ ਕੁੱਝ ਨਹੀਂ ਸੁਆਰਿਆ। ਫਿਰ ਡੇਰਿਆਂ ਦੀ ਸੇਵਾ ਕਰਕੇ ਖੁਸ਼ਹਾਲੀ/ਸਫਲ ਜੀਵਨ ਦੇ ਸੁਪਨੇ ਦੇਖਣਾ ਸਿਆਣਪ ਤੋਂ ਕੋਹਾਂ ਦੂਰ ਦੀ ਗੱਲ ਹੈ। ਪਿਛਲੇ ਦਿਨਾਂ 'ਚ ਇੱਕ ਨਾਮਵਰ ਡੇਰੇ ਦੇ ਸ਼ਰਧਾਲੂਆਂ ਵੱਲੋਂ 'ਸੰਤਾਂ ' ਦੀ 'ਬਖਸ਼ਿਸ਼ ' ਹਾਸਲ ਕਰਨ ਲਈ ਉਸਦੇ ਪੰਜਾਬ ਆਉਣ ਦੀ ਖੁਸ਼ੀ ਵਿੱਚ ਸਾਰੇ ਪੰਜਾਬ ਵਿੱਚ ਗਲੀਆਂ ਸ਼ੜਕਾਂ, ਬਜਾਰਾਂ ਵਿੱਚ ਰੰਗਦਾਰ ਝੰਡੀਆਂ ਲਾਉਣ ਦੀ 'ਸੇਵਾ ' ਕੀਤੀ ਗਈ। ਜਿਸਦੇ ਸਿੱਟੇ ਵਜੋਂ ਆਮ ਲੋਕਾਂ ਨੂੰ ਹੋਈ ਪ੍ਰੇਸ਼ਾਨੀ ਤੇ ਟ੍ਰੈਫਿਕ ਵਿੱਚ ਵਿਘਨ ਪੈਣ ਨਾਲ ਹੋਈਆਂ ਬੇਵਕਤ ਮੌਤਾਂ ਤੋਂ ਬਿਨਾਂ ਕੁੱਝ ਵੀ ਪ੍ਰਾਪਤ ਨਹੀਂ ਕੀਤਾ। ਪਰ ਜੇਕਰ ਇਹੋ ਸ਼ਕਤੀ ਸੱਚੀ ਜਨ ਸੇਵਾ ਉਪਰ ਲਗਾਈ ਹੁੰਦੀ ਤਾਂ ਅਸੰਭਵ ਨੂੰ ਸੰਭਵ ਬਣਾਇਆ ਜਾ ਸਕਦਾ ਸੀ। ਅਮਲੀ ਜੀਵਨ ਵਿੱਚ ਸਫਲਤਾ ਹਾਸਲ ਕਰਨ ਲਈ ਏਨੀ ਮਨੁੱਖੀ ਤਾਕਤ ਨਾਲ ਕਾਇਆ ਪਲਟੀ ਜਾ ਸਕਦੀ ਹੈ। ਅਸਲ ਵਿੱਚ ਸੇਵਾ ਦੇ ਸੰਕਲਪ ਨੂੰ ਸਮਝਣ ਦੀ ਲੋੜ ਹੈ। ਜੇਕਰ ਅਸੀਂ ਆਪਣੀ ਸਮਾਜਿਕ ਜਿੰਮੇਵਾਰੀ ਤੇ ਫਰਜਾਂ ਨੂੰ ਪਹਿਚਾਣਦੇ ਹੋਏ ਨਿਰਸੁਆਰਥ ਹੋ ਕੇ ਜਨ ਸੇਵਾ ਦੇ ਕਾਰਜ ਨੂੰ ਅਪਣਾਈਏ ਤਾਂ ਕਲਪਿਤ ਸਵਰਗ ਵਿੱਚ ਸਥਾਨ ਹਾਸਲ ਕਰਨ ਤੇ ਮਨੋ ਇੱਛਾਵਾਂ ਦੀ ਪੂਰਤੀ ਲਈ ਝੂਠੀ ਮਾਨਸਿਕ ਤਸੱਲੀ ਲੈਣ ਦੀ ਬਜਾਇ ਜਿੰਦਗੀ ਦਾ ਮੂੰਹ ਮੱਥਾ ਸੁਆਰ ਸਕਦੇ ਹਾਂ। ਇਸ ਲਈ ਸਾਨੂੰ ਅੰਧਵਿਸ਼ਵਾਸ਼ਾਂ ਦੇ ਅੰਧਕਾਰ 'ਚ ਫਸੇ ਲੋਕਾਂ ਦੀ ਸੋਚ ਨੂੰ ਬਦਲਣਾ ਪਵੇਗਾ। ਮਨੁੱਖਤਾ ਦੀ ਸੇਵਾ ਨੂੰ ਅਪਣਾ ਕੇ ਸਾਨੂੰ ਚੰਗਾ ਸਮਾਜ ਬਣਾਉਣ ਦੇ ਯਤਨਾਂ ਨੂੰ ਤੇਜ ਕਰਨਾ ਚਾਹੀਦਾ ਹੈ।

## ਤਰਕਸ਼ੀਲ

ਤਰਕਸ਼ੀਲ ਹੈ ਮੈਗਜੀਨ ਨਿਆਰਾ,
ਸੱਚ ਝੂਠ ਦਾ ਕਰਦਾ ਏ ਨਿਤਾਰਾ।
ਜਿਸ ਦਿਨ ਇਹ ਹੱਥਾਂ ਵਿੱਚ ਆਵੇ,
ਪੜ੍ਹ ਕੇ ਰੱਖੀਏ ਸਾਰੇ ਦਾ ਸਾਰਾ।
ਇਸਦੇ ਕਾਮੇ ਖੁਸ਼ਵੰਤ, ਰਾਮ ਸਵਰਨ ਉਦਮੀ,
ਸੁਖਦੇਵ ਤੇ ਅਵਤਾਰ ਗੋਂਦਾਰਾ।
ਸਾਧ-ਸੰਤਾਂ ਦੀ ਢਕੀ ਨਾ ਰਿੱਝਣ ਦੇਵੇ,
ਬਾਬਿਆਂ ਤੇ ਕਰਦੈ ਵਿਅੰਗ ਕਰਾਰਾ।
ਦੱਸੇ ਬੰਦਗੀ ਕੀਤਿਆਂ ਕੁੱਝ ਨਹੀਂ ਹੋਣਾ,
ਉਦਮ ਦੇ ਸੰਗ ਭਰਦਾ ਹੈ ਰੰਗ ਸਾਰਾ।
ਸ਼ਾਲਾ ਹਮੇਸ਼ਾਂ ਕਰਦਾ ਰਹੇ ਤਰੱਕੀ,
ਮਨ ਵਿੱਚ ਭਰਦਾ ਰਹੇ ਉਜਿਆਰਾ।

ਸੁਖਬੀਰ ਕੌਰ
ਨੇੜੇ ਅਮਰ ਸਿਨੇਮਾ, ਕੋਟਕਪੂਰਾ।

*ਮਿੰਨੀ ਕਹਾਣੀ :*

## "ਅਮਲਾਂ ਬਾਝੋਂ ਦੋਵੇਂ ਰੋਈ......."

ਅੱਜ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ (ਗੁਰਪੁਰਬ) ਮਨਾਇਆ ਜਾ ਰਿਹਾ ਸੀ। ਪਿੰਡ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਮੌਕੇ ਤੇ ਸਿੱਖ ਫਿਲਾਸਫੀ ਦੇ ਮਸਹੂਰ ਵਿਦਵਾਨਾਂ ਨੂੰ ਬੁਲਾਇਆ ਸੀ ਜੋ ਅਖੰਡ ਪਾਠ ਦਾ ਭੋਗ ਪੈਣ ਉਪਰੰਤ ਸਪੀਕਰ ਤੋਂ ਬੋਲ ਰਹੇ ਸਨ -

"......ਗੁਰੂ ਨਾਨਕ ਦੇਵ ਜੀ ਉਹ ਮਹਾਂਪੁਰਸ਼ ਪਵਿੱਤਰ ਆਤਮਾ ਸਨ ਜਿਹਨਾਂ ਨੇ ਲੋਕਾਈ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦੀ ਦਲਦਲ 'ਚੋਂ ਕੱਢਕੇ, ਤੇਤੀ ਕਰੋੜ ਦੇਵੀ-ਦੇਵਤਿਆਂ ਦੇ ਸੰਕਲਪ ਜਾਲ 'ਚੋਂ ਕੱਢਕੇ ਇੱਕ ਅਕਾਲ ਪੁਰਖ ਦੇ ਲੜ ਲਾਇਆ।....ਉਹਨਾਂ ਨੇ ਸਮੇਂ ਦੀਆਂ ਗਲਤ ਤੇ ਪਿਛਾਂਹ ਖਿਚੂ ਰਸਮੋਂ ਰਿਵਾਜ ਤੇ ਹੋਰ ਗੈਰ ਜਰੂਰੀ ਸੰਸਕਾਰਾਂ ਨੂੰ ਸ਼ਬਦ/ਦਲੀਲ ਨਾਲ ਪਛਾੜ ਕੇ ਨਿਕਾਰਿਆ। ਉਹਨਾਂ ਨੇ ਜਾਦੂ-ਟੂਣੇ, ਜੰਤਰਾਂ-ਮੰਤਰਾਂ ਨੂੰ ਇੱਕ ਪਖੰਡ ਦੱਸਿਆ ਤੇ ਮੜ੍ਹੀ-ਮਸਾਣੀ ਮੂਰਤੀ ਪੂਜਾ ਦਾ ਖੰਡਨ ਕੀਤਾ......"

ਘਰ ਬੈਠਿਆਂ ਵਿਦਵਾਨ/ਬੁਧੀਜੀਵੀਆਂ ਦਾ ਇਹ ਵਿਖਿਆਨ ਸੁਣ ਕੇ ਮਨ ਗਦ-ਗਦ ਹੋ ਉਠਿਆ, ਸੰਤੁਸ਼ਟੀ ਹੋਈ ਕਿ ਸ਼ੁਕਰ ਹੈ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਨੇ ਗੁਰੂ ਦੀ ਸੋਚ/ਸਿਧਾਂਤ ਨੂੰ ਅਪਨਾਉਣ ਅਤੇ ਲੋਕਾਂ ਵਿੱਚ ਲੈ ਕੇ ਜਾਣ ਦਾ ਉਪਰਾਲਾ ਕੀਤਾ ਹੈ।

ਅਗਲੇ ਹੀ ਪਲ ਗੁਰਦੁਆਰੇ ਦੇ ਸਪੀਕਰ ਤੋਂ ਵਿਦਵਾਨ ਦਾ ਵਿਖਿਆਨ ਸਮਾਪਤ ਹੋਇਆ। ਗੁਰਦੁਆਰੇ ਦੇ ਭਾਈ ਜੀ ਦੀ ਅਵਾਜ ਸੁਣਾਈ ਦਿੱਤੀ -

"ਸਮੂੰਹ ਨਗਰ ਨਿਵਾਸੀਆਂ ਨੂੰ ਸੂਚਨਾ ਦਿੱਤੀ ਜਾਂਦੀ ਹੈ ਕਿ ਪਸ਼ੂਆਂ ਨੂੰ ਮੂੰਹ-ਖੁਰ, ਗਲਘੋਟੂ ਦੀ ਬਿਮਾਰੀ ਤੋਂ ਬਚਾਉਣ ਲਈ ਜਿਹੜੇ ਸਿਆਣੇ ਵੱਲੋਂ ਟੂਣਾ ਕੀਤਾ ਗਿਆ ਸੀ, ਮਾਈ ਭਾਈ ਆ ਕੇ ਜਲ ਲੈ ਜਾਣ, ਕੋਈ ਰਹਿ ਨਾ ਜਾਵੇ........ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

-ਰਾਮ ਸਿੰਘ ਨਿਰਮਾਣ
ਚੁੱਘੇ ਕਲਾਂ (ਬਠਿੰਡਾ)।

*ਕੇਸ ਰਿਪੋਰਟ :*

# ਜਿਉਣ ਦਾ ਹੱਜ

ਤਰਕਸ਼ੀਲਾਂ ਵੱਲੋਂ ਸਮੁੱਚੇ ਪੰਜਾਬ ਵਿੱਚ ਕਥਿਤ ਭੂਤਾਂ, ਪ੍ਰੇਤਾਂ, ਰੂਹਾਂ ਦੁਆਰਾ ਸਤਾਏ ਮਾਨਸਿਕ ਰੋਗੀਆਂ ਦੇ ਮੁਫਤ ਤੇ ਵਿਗਿਆਨਕ ਇਲਾਜ ਲਈ ਚਲਾਏ ਜਾ ਰਹੇ ਮਨੋਰੋਗ ਇਲਾਜ ਕੇਂਦਰਾਂ ਨਾਲ ਪੰਜਾਬ ਦੇ ਸੱਭਿਆਚਾਰ ਵਿੱਚ ਇੱਕ ਨਵੀਂ ਪਿਰਤ ਆ ਗਈ ਹੈ। ਹੁਣ ਲੋਕ ਸਾਧ ਸਿਆਣਿਆਂ ਦੇ ਡੇਰਿਆ ਤੇ ਜਾਣ ਦੀ ਬਜਾਇ ਮਾਨਸਿਕ ਰੋਗੀਆਂ ਦੇ ਇਲਾਜ ਲਈ ਤਰਕਸ਼ੀਲਾਂ ਦੀ ਸਹਾਇਤਾ ਲੈਣ ਲੱਗ ਪਏ ਹਨ। ਭਾਵੇਂ ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਥਿਤ ਭੂਤਾਂ-ਪ੍ਰੇਤਾਂ ਦੇ ਜੰਜਾਲ 'ਚ ਫਸੇ ਲੋਕਾਂ ਨੂੰ ਡੇਰਿਆਂ ਦੇ ਸਾਧਾਂ ਵੱਲੋਂ ਵੱਡੀ ਪੱਧਰ ਤੇ ਗੁੰਮਰਾਹ ਕੀਤਾ ਜਾ ਰਿਹਾ ਹੈ। ਪਰ ਲੋਕਾਂ ਨੂੰ ਸਿੱਧੇ ਰਸਤੇ ਤੇ ਲਿਆਉਣ ਲਈ ਤਰਕਸ਼ੀਲਾਂ ਦੇ ਯਤਨਾਂ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ। ਤਰਕਾਂ ਨੇ ਆਪਣੀ ਮਿਹਨਤ ਨਾਲ ਆਪਣੀ ਸਮਰੱਥਾ ਤੋਂ ਜਿਆਦਾ ਯਤਨਾਂ ਨਾਲ ਆਮ ਆਦਮੀ ਤੱਕ ਇਹ ਗੱਲ ਪਹੁੰਚਾਉਣ ਵਿੱਚ ਸਫਲਤਾ ਹਾਸਲ ਕੀਤੀ ਹੈ ਕਿ ' ਤਰਕਸ਼ੀਲ ਭੂਤਾਂ-ਪ੍ਰੇਤਾਂ ਨਾਲ ਸੰਬੰਧਤ ਰਹੱਸਮਈ ਅਲਾਮਤਾਂ ਦਾ ਸਫਲਤਾ ਪੂਰਵਕ ਇਲਾਜ ਕਰਦੇ ਹਨ।'

ਰਹੱਸਮਈ ਘਟਨਾਵਾਂ ਨੂੰ ਹੱਲ ਕਰਨਾ ਦਿਲਚਸਪ ਤੇ ਸੌਖਾ ਜਰੂਰ ਲੱਗਦਾ ਹੈ, ਪਰ ਅਮਲ ਵਿੱਚ ਇਹ ਇੱਕ ਔਖਾ ਕਾਰਜ ਹੈ। ਰੋਜਾਨਾ ਜੀਵਨ ਵਿੱਚ ਅਨੇਕਾਂ ਅਜੀਬੋ ਗਰੀਬ ਘਟਨਾਵਾਂ/ਕੇਸਾਂ ਨਾਲ ਵਾਹ ਪੈਂਦਾ ਹੈ। ਪਿਛਲੇ ਸਾਲ ਇੱਕ ਉਲਝਿਆ ਤੇ ਨਿਵੇਕਲਾ ਕੇਸ ਸਾਡੇ ਪਾਸ ਆਇਆ। ਪਰਿਵਾਰ ਦੇ ਮੁੱਖੀ ਨੇ ਆ ਕੇ ਦੱਸਿਆ,"ਭਾਜੀ, ਅਸੀਂ ਤਾਂ ਪੰਜਾਬ ਤਾਂ ਕੀ ਰਾਜਸਥਾਨ ਤੇ ਹਰਿਆਣੇ ਦਾ ਕੋਈ ਚੇਲਾ/ ਸਿਆਣਾ ਨੀ ਛੱਡਿਆ। ਹੁਣ ਤਾਂ ਤੁਹਾਡੇ ਤੇ ਆਖਰੀ ਆਸ ਲਾ ਕੇ ਆਏ ਹਾਂ। ਜਦੋਂ ਤੋਂ ਸਾਡਾ ਵੱਡਾ ਮੁੰਡਾ ਵਿਆਹਿਆ ਗਿਆ, ਉਸ ਦਿਨ ਤੋਂ ਹੀ ਸਾਡੇ ਘਰ ਦਾ ਸੁਖ ਚੈਨ ਕਿੱਧਰੇ ਗੁਆਚ ਗਿਆ ਹੈ।ਇਹ ਮੁੰਡਾ ਹੀ ਖੇਤੀ ਦਾ ਸਾਰਾ ਕੰਮ ਵੇਖਦਾ ਸੀ, ਉਹ ਆਪਣੀ ਘਰਵਾਲੀ ਦੇ ਇਲਾਜ ਲਈ ਸਾਡੇ ਨਾਲ ਪ੍ਰੇਸ਼ਾਨੀ ਵਿੱਚ ਹਸਪਤਾਲਾਂ ਤੇ ਡੇਰਿਆਂ ਦੇ ਗੇੜੇ ਕੱਢਦਾ ਰਹਿੰਦਾ ਹੈ। ਡਾਕਟਰਾਂ ਦੇ ਕਹਿਣ ਅਨੁਸਾਰ ਉਸਨੂੰ ਕੋਈ ਬਿਮਾਰੀ ਨਹੀਂ ਹੈ। ਚੇਲਿਆਂ ਦੇ ਜਿਤਨੇ ਮੂੰਹ ਹਨ, ਓਨੀਆਂ ਹੀ ਗੱਲਾਂ ਨੇ। ਕਿਸੇ ਦਾ ਕਹਿਣਾ ਹੈ ਕਿ 'ਓਪਰੀ ਸ਼ੈਅ' ਇਸਦੇ ਨਾਲ ਹੀ ਵਿਆਹੀ ਗਈ ਹੈ। ਕੋਈ ਇਸਨੂੰ ਕਿਸੇ ਦਾ ਕੁੱਝ ਕੀਤਾ ਕਰਾਇਆ ਦੱਸਦਾ ਹੈ ਪਰ ਸਾਡੇ ਪਿੜ੍ਹ ਪੱਲੇ ਕੁੱਝ ਨਹੀਂ ਪੈਂਦਾ। ਚੰਦਾ ਆਲੇ 'ਧਰਮ ਪ੍ਰਚਾਰਕ ' ਬਾਬੇ ਨੇ ਤਾਂ ਉਸਨੂੰ ਖਵਾਏ ਮਸਾਣ ਤੇ ਸਾਡੇ ਉਪਰ ਕੀਤਾ ਟੂਣਾ ਸਾਡੇ ਘਰੋਂ ਕੱਢਣ ਦਾ ਵਿਸ਼ਵਾਸ਼ ਵੀ ਦਿਵਾਇਆ ਸੀ ਪਰ ਅਸੀਂ ਉਸਦੇ ਚੁੰਗਲ ਵਿੱਚ ਨਹੀਂ ਫਸੇ। "ਆਪਣੀ ਨੂੰਹ ਦੀ ਬਿਮਾਰੀ ਬਾਰੇ ਉਸ ਨੇ ਦੱਸਿਆ ਕਿ ਵਿਆਹ ਤੋਂ ਹਫਤਾ ਦਸ ਦਿਨ ਬਾਅਦ ਹੀ ਉਸਦੇ ਪੇਟ ਵਿੱਚ ਦਰਦ ਰਹਿਣ ਲੱਗ ਪਿਆ ਸੀ।ਡਾਕਟਰਾਂ ਤੋਂ ਅਰਾਮ ਨਾ ਆਇਆ ਤਾਂ ਅਸੀਂ ਡੇਰਿਆਂ ਵਿੱਚ ਵੀ ਗਏ। ਹੁਣ ਉਸ ਵਿੱਚ 'ਭੂਤਾਂ ਦਾ ਸਰਦਾਰ ' ਬਾਬਾ ਵਢਭਾਗ ਸਿੰਘ ਬੋਲਦਾ ਸੀ ਤੇ ਆਪਣੀ ਮੰਨਤਾ ਕਰਵਾਉਣ ਲਈ ਜੋਰ ਲਾਉਂਦਾ ਸੀ। ਮਰੀਜ ਦੇ ਡਾਕਟਰੀ ਇਲਾਜ ਤੇ ਕੇਸ ਨੂੰ ਸਮਝਣ ਲਈ ਪਰਿਵਾਰ ਮੁੱਖੀ ਨੇ ਦਿਲਚਸਪ ਘਟਨਾ ਸੁਣਾਈ। ਉਹ ਕਹਿਣ ਲੱਗਾ,"ਇਹ ਤਾਂ ਤੁਹਾਨੂੰ ਪਤਾ ਈ ਐ, ਡਾਕਟਰ ਲੋਕ ਹੁਣ ਲੋਕਾਂ ਦੇ ਹਮਦਰਦ ਨਹੀਂ ਰਹੇ ਸਗੋਂ ਪੈਸੇ ਦੇ ਪੀਰ ਬਣ ਗਏ ਹਨ। ਡਾਕਟਰਾਂ ਨੂੰ ਕਿਸੇ ਮਰੀਜ ਦੇ ਠੀਕ ਹੋਣ ਨਾਲ ਨਹੀਂ ਸਗੋਂ ਕਮਾਈ ਤੱਕ ਹੀ ਮਤਲਬ ਰਹਿ ਗਿਆ ਹੈ। ਬਹੁਤ ਘੱਟ ਡਾਕਟਰ ਹਨ ਜਿਹੜੇ ਇਸ ਪਵਿੱਤਰ ਕਿੱਤੇ ਨੂੰ ਆਪਣਾ ਫਰਜ ਸਮਝ ਕੇ ਪੂਰਾ ਕਰਦੇ ਹਨ। ਪਰ ਸਾਨੂੰ ਅਜੇ ਤੱਕ ਅਜਿਹਾ ਡਾਕਟਰ ਨਹੀਂ ਮਿਲਿਆ। ਅਜੇ ਕੱਲ ਦੀ ਹੀ ਗੱਲ ਐ,ਜਦੋਂ ਮੇਰੀ ਨੂੰਹ ਦੇ ਦਰਦ ਹੱਦੋਂ ਵਧ ਗਿਆ ਤਾਂ ਅਸੀਂ ਸ਼ਹਿਰ ਦੇ ਵੱਡੇ ਪ੍ਰਾਈਵੇਟ ਡਾਕਟਰ ਕੋਲ ਚਲੇ ਗਏ। ਉਸਨੇ ਮੁੱਢਲੀ ਚੈਕ ਅਪ ਕੀਤੀ ਤੇ ਆਪਣੇ ਮੂਹਰੇ ਕੰਮ ਕਰਦੇ ਮੁੰਡਿਆਂ ਨੂੰ ਡਰਿੱਪ ਲਗਾਉਣ ਲਈ ਆਖਿਆ। ਨਾਲ ਹੀ ਮਰੀਜ ਨੂੰ ਨਸ਼ੇ ਵਾਲਾ ਇੰਜੈਕਸ਼ਨ ਵੀ ਦੇ ਦਿੱਤਾ। ਇਹ ਕੰਮ ਉਸਨੇ ਲਗਾਤਾਰ ਤਿੰਨ ਦਿਨ ਜਾਰੀ ਰੱਖਿਆ। ਜਦੋਂ ਮਰੀਜ ਪੇਟ ਵਿੱਚ ਦਰਦ ਦੀ ਸ਼ਿਕਾਇਤ ਕਰਦਾ ਸੀ ਤਾਂ ਲੱਗੀ ਡਰਿੱਪ ਵਿੱਚ ਨਸ਼ੇ ਦੇ ਇੰਜੈਕਸ਼ਨ ਦੇ ਦਿੰਦੇ ਸਨ। ਉਸਨੇ ਸਾਨੂੰ ਕੋਈ ਬਿਮਾਰੀ ਨਹੀਂ ਦੱਸੀ ਉਂਝ ਮਰੀਜ ਦੇ ਠੀਕ ਹੋਣ ਦਾ ਝੂਠਾ ਦਿਲਾਸਾ ਜਰੂਰ ਦੇ ਦਿੱਤਾ। ਅਸੀਂ ਤਿੰਨ ਰਾਤਾਂ ਹਸਪਤਾਲ ਲਾ ਕੇ 4,000 ਰੁਪਇਆ ਬਿੱਲ ਭਰਕੇ ਮਸਾਂ ਖਹਿੜਾ ਛੁਡਵਾਇਆ। ਘਰ ਆਉਣ ਸਾਰ ਉਹ ਬਿਲਕੁੱਲ ਠੀਕ ਹੋ ਗਈ। ਦੋ ਦਿਨਾਂ ਬਾਅਦ ਫਿਰ ਉਹੀ ਹਾਲ ਹੈ। ਜਦੋਂ ਅਸੀਂ ਹਸਪਤਾਲ ਜਾਂਦੇ ਹਾਂ ਤਾਂ ਉਸ ਵਿੱਚ ਵਢਭਾਗ ਸਿੰਘ ਦੀ 'ਰੂਹ ' ਪ੍ਰਗਟ ਹੋ ਜਾਂਦੀ ਹੈ ਤੇ ਜਦੋਂ ਘਰ ਆ ਕੇ ਸਾਧ ਸਿਆਣਾ ਲਿਆਉਂਦੇ ਹਾਂ ਤਾਂ ਪੇਟ ਵਿੱਚ ਦਰਦ ਸ਼ੁਰੂ ਹੋ ਜਾਂਦਾ ਹੈ। "

ਪਰਿਵਾਰ ਮੁੱਖੀ ਆਪਣੀ ਦਰਦ ਭਰੀ ਕਹਾਣੀ ਸੁਣਾ ਕੇ ਚਲਾ ਗਿਆ।ਅਸੀਂ ਉਸ ਦੇ ਪਿੰਡ ਜਾ ਕੇ ਕੇਸ ਹੱਲ ਕਰਨ ਦਾ ਦਿਨ ਮਿਥ ਲਿਆ।ਜਦ ਅਸੀਂ ਕੇਸ ਬਾਰੇ ਵਿਚਾਰ ਕਰਨ ਲੱਗੇ ਤਾਂ ਇੱਕ ਤਰਕਸ਼ੀਲ ਮਿੱਤਰ ਜਿਸਨੇ ਪਰਿਵਾਰ ਮੁੱਖੀ ਤੋਂ ਸਾਰੀ ਗੱਲ ਸੁਣੀ ਸੀ, ਕਹਿਣ ਲੱਗਾ, "ਕੇਸ ਸਪੱਸ਼ਟ ਐ, ਘਰ ਦੀ ਨੂੰਹ ਦਰਦ ਦਾ ਬਹਾਨਾ ਕਰਦੀ ਐ, ਜਿਥੋਂ ਤੱਕ ਵਢਭਾਗ ਸਿੰਘ ਦੀ 'ਰੂਹ ' ਆਉਣ ਦਾ ਸੁਆਲ ਐ, ਇਹ ਵੀ ਉਸਦਾ ਪਖੰਡ ਹੋਊ ਜਾਂ ਫਿਰ ਉਸਦੇ ਮਨ ਦਾ ਡਰ ਵੀ ਹੋ ਸਕਦਾ।" ਸਰਸਰੀ ਨਜਰ ਨਾਲ ਵੇਖਿਆਂ/ਪਰਖਿਆਂ ਇਹ ਵਿਚਾਰ ਸਹੀ ਮੰਨਿਆ ਜਾ ਸਕਦਾ ਸੀ ਪਰ ਅਸੀਂ ਉਸ ਮਿੱਤਰ ਦੇ ਵਿਚਾਰ ਨਾਲ ਸਹਿਮਤ ਨਹੀਂ ਸਾਂ। ਸਾਡਾ ਤਰਕ ਸੀ ਕਿ ਆਪਾਂ ਨੂੰ ਸੁਣੀ ਸੁਣਾਈ ਗੱਲ ਤੇ ਹੀ ਪੱਕੀ ਧਾਰਨਾ ਨਹੀਂ ਬਣਾਉਣੀ ਚਾਹੀਦੀ



ਸਗੋਂ ਪੜਤਾਲ ਕਰਨ ਉਪਰੰਤ ਹੀ ਕੋਈ ਫੈਸਲਾ ਕਰਨਾ ਚਾਹੀਦਾ ਹੈ। ਕੇਸ ਵਿੱਚ ਹੋਰ ਵੀ ਕਈ ਕਾਰਨ ਹੋਣਗੇ ਜਿਹੜੇ ਉਥੇ ਜਾ ਕੇ ਖੋਜਣੇ ਪੈਣਗੇ।

ਮਿਥੇ ਸਮੇਂ ਤੇ ਅਸੀਂ ਉਸ ਪਿੰਡ ਪਹੁੰਚ ਗਏ।ਪਰਿਵਾਰ ਦੇ ਮੈਂਬਰਾਂ ਤੋਂ ਕੀਤੀ ਪੁੱਛ ਪੜਤਾਲ ਤੋਂ ਗੱਲ ਨਿਖਰ ਗਈ। ਮਰੀਜ ਨਾਲ ਵੀ ਮੁੱਢਲੇ ਦੌਰ ਦੀ ਗੱਲ ਸਾਂਝੀ ਕੀਤੀ। ਉਸ ਮੱਧਵਰਗੀ ਕਿਸਾਨ ਪਰਿਵਾਰ ਦੇ ਕੁੱਲ ਪੰਜ ਮੈਂਬਰ ਸਨ। ਵੱਡੀ ਲੜਕੀ ਵਿਆਹੀ ਹੋਈ ਸੀ। ਉਸ ਤੋਂ ਛੋਟੇ ਮੁੰਡੇ ਦੀ ਪਤਨੀ ਨਾਲ ਹੀ ਸਾਰਾ ਕੇਸ ਸੰਬੰਧਤ ਸੀ। ਛੋਟਾ ਲੜਕਾ ਛੇਵੀਂ ਕਲਾਸ ਵਿੱਚ ਪੜ੍ਹਦਾ ਸੀ। ਪਰਿਵਾਰ ਮੁੱਖੀ ਤੇ ਉਸਦੀ ਪਤਨੀ ਨਾਲ ਹੋਈ ਗੱਲਬਾਤ ਵਿਚ ਉਹਨਾਂ ਪੂਰਾ ਵਿਸ਼ਵਾਸ਼ ਦਿਵਾਇਆ ਕਿ ਕਿਸੇ ਘਰੇਲੂ ਮਸਲੇ ਦਾ ਕੇਸ ਨਾਲ ਕੋਈ ਸੰਬੰਧ ਨਹੀਂ ਸੀ। ਵੱਡੇ ਲੜਕੇ ਨਾਲ ਵਿਚਾਰ ਤੇ ਪੁੱਛ ਪੜਤਾਲ ਤੋਂ ਕੁੱਝ ਪਰਿਵਾਰਕ ਉਲਝਨਾਂ ਸਾਹਮਣੇ ਆਈਆਂ। ਉਂਝ ਲੜਕੇ ਦੇ ਆਪਣੀ ਪਤਨੀ ਨਾਲ ਸੰਬੰਧ ਬਹੁਤ ਸੁਖਾਵੇਂ ਸਨ। ਇਸ ਜਾਣਕਾਰੀ ਦੇ ਅਧਾਰ ਤੇ ਹੀ ਅਸੀਂ ਮਰੀਜ ਨਾਲ ਵਿਸਥਾਰ 'ਚ ਗੱਲਬਾਤ ਕਰਨ ਵਾਲੇ ਹੀ ਸਾਂ ਕਿ ਉਸ ਵਿੱਚ ਬਾਬਾ ਵਢਭਾਗ ਸਿੰਘ ਦੀ 'ਰੂਹ ' ਆ ਧਮਕੀ। ਨਾਲ ਦੇ ਕਮਰੇ ਵਿੱਚ ਪਰਿਵਾਰ ਦੇ ਮੈਂਬਰਾਂ ਨਾਲ ਬੈਠੀ ਉਹ ਸਾਰਿਆਂ ਨੂੰ ਡਰਾਉਣ ਲੱਗ ਪਈ। ਸਾਰੇ ਉਸ ਨੂੰ ਬਾਬਾ ਜੀ, ਬਾਬਾ ਜੀ ਆਖ ਕੇ ਤਰਲੇ ਕਰ ਰਹੇ ਸਨ। ਅਸੀਂ ਉਸਦੇ ਪਤੀ ਨੂੰ ਉਸਨੂੰ ਸਾਡੇ ਕੋਲ ਲਿਆਉਣ ਲਈ ਆਖਿਆ। ਉਹ ਕਹਿਣ ਲੱਗਾ,"ਇਸ ਵਿੱਚ ਬਾਬਾ ਜੀ ਦੀ ਰੂਹ ਆ ਗਈ ਏ, ਚੰਗੀ ਗੱਲ ਹੈ ਤੁਸੀਂ ਇਸਨੂੰ ਨਾ ਛੇੜੋ।" ਅਸੀਂ ਉਸਨੂੰ ਸਮਝਾਇਆ ਕਿ ਇਹ ਰੂਹ ਸਾਡਾ ਕੁੱਝ ਨਹੀਂ ਵਿਗਾੜ ਸਕਦੀ, ਤੁਸੀਂ ਬੇਫਿਕਰ ਰਹੋ।

ਜਦ ਮਰੀਜ ਸਾਡੇ ਕੋਲ ਆਈ ਤਾਂ ਉਸਦੇ ਰੰਗ-ਢੰਗ ਅਜੀਬ ਸਨ। ਗੁੱਸੇ ਨਾਲ ਉਸਦੀਆਂ ਅੱਖਾਂ ਲਾਲ ਸਨ, ਹੱਥ ਕੰਬ ਰਹੇ ਸਨ। ਫੁੰਕਾਰੇ ਮਾਰ ਕੇ ਸਾਹ ਲੈ ਰਹੀ ਸੀ। ਉਹ ਸਾਡੇ ਕੋਲ ਬੈਠਣ ਦੀ ਬਜਾਇ ਢਾਕਾਂ ਤੇ ਹੱਥ ਰੱਖ ਕੇ ਕਹਿਣ ਲੱਗੀ,"ਦੱਸੋ ਭਾਈ ! ਕੀ ਗੱਲ ਐ ? ਜੋ ਕੁੱਝ ਪੁੱਛਣੈ, ਮੇਰੇ ਤੋਂ ਪੁੱਛ ਲਓ।" ਅਸੀਂ ਉਸਨੂੰ ਬਿਠਾਇਆ ਤੇ ਸਮਝਾਇਆ ਕਿ ਅਸੀਂ ਤੇਰੀ ਭਲਾਈ ਲਈ ਹੀ ਆਏ ਹਾਂ, ਤੈਨੂੰ ਠੀਕ ਕਰਕੇ ਜਾਵਾਂਗੇ। ਪਰ ਇਸ ਲਈ ਤੁਹਾਡੇ ਸਹਿਯੋਗ ਦੀ ਬਹੁਤ ਲੋੜ ਐ। ਉਹ ਔਖੀ ਹੋ ਕੇ ਫਿਰ ਆਖਣ ਲੱਗੀ,"ਭਾਈ ਮੈਨੂੰ ਠੀਕ ਕਰਨਾ ਥੋਡੇ ਵਰਗੇ ਡਾਕਟਰਾਂ ਦੇ ਵੱਸ ਦਾ ਰੋਗ ਨਹੀਂ ਹੈ, ਤੁਸੀਂ ਜਾਓ ਤੇ ਬਾਬਾ ਜੀ ਦੀ 'ਰੂਹ ' ਨੂੰ ਅਰਾਮ ਕਰਨ ਦਿਓ।" ਸਾਡੇ ਬਾਰ-ਬਾਰ ਸਮਝਾਉਣ ਦਾ ਜਦ ਉਸਤੇ ਕੋਈ ਬਹੁਤਾ ਅਸਰ ਨਾ ਹੋਇਆ ਤੇ ਉਹ ਆਪਣੀ ਜਿਦ ਤੇ ਅੜੀ ਰਹੀ ਤਾਂ ਸਾਨੂੰ ਮਜਬੂਰਨ ਸਖਤ ਰੁੱਖ ਅਖਤਿਆਰ ਕਰਨਾ ਪਿਆ। ਅਸੀਂ ਉਸਨੂੰ ਆਖਿਆ ਕਿ ਸਾਨੂੰ ਕਿਸੇ ਰੂਹ ਦੀ ਕੋਈ ਪ੍ਰਵਾਹ ਨਹੀਂ, ਅਸੀਂ ਹੁਣ ਤੱਕ ਹਜਾਰਾਂ ਰੂਹਾਂ/ਆਤਮਾਵਾਂ ਦੇ ਪਰਦੇ ਫਾਸ਼ ਕੀਤੇ ਹਨ, ਜੇਕਰ ਤੇਰਾ ਇਹੋ ਰਵੱਈਆ ਰਿਹਾ ਤਾਂ ਸਾਨੂੰ ਤੇਰੇ ਵਿਚਲੀ ਰੂਹ ਦੀ ਅਸਲੀਅਤ ਸਾਰਿਆਂ ਸਾਹਮਣੇ ਦੱਸਣੀ ਪਊ। ਚੰਗੀ ਗੱਲ ਇਹੋ ਹੀ ਹੈ ਕਿ ਸਾਡਾ ਸਹਿਯੋਗ ਕਰ, ਅਸੀਂ ਤੇਰੀ ਹਰ ਤਰ੍ਹਾਂ ਨਾਲ ਮੱਦਦ ਕਰਾਂਗੇ। ਸਾਨੂੰ ਤੇਰੇ ਨਾਲ ਪੂਰੀ ਹਮਦਰਦੀ ਹੈ। ਜਦ ਉਸਨੂੰ ਸਾਡੇ ਉਪਰ ਵਿਸ਼ਵਾਸ਼ ਹੋ ਗਿਆ ਤਾਂ ਉਸਨੇ ਰੋ ਕੇ ਦੱਸਣਾ ਅਰੰਭ ਕੀਤਾ,"ਮੇਰੀ ਕੋਈ ਜੂਨ ਨੀ, ਵੀਰ ਜੀ....ਏਸ ਘਰ 'ਚ ਆ ਕੇ ਮੈਂ ਤਾਂ ਦੁੱਖ ਹੀ ਦੇਖੇ ਨੇ। ਮੈਨੂੰ ਘਰ ਵਿੱਚ ਆਪਣੀ ਮਰਜੀ ਦਾ ਖਾਣ ਪੀਣ, ਪਹਿਨਣ ਦੀ ਵੀ ਖੁੱਲ ਨਹੀਂ ਹੈ। ਘਰ ਵਿੱਚ ਹੱਸਣਾ ਤਾਂ ਮੇਰੇ ਲਈ ਜੁਰਮ ਦੇ ਬਰਾਬਰ ਐ। ਮੇਰੀ ਸੱਸ ਜਿਹੜੀ ਦੇਖਣ ਨੂੰ ਬੜੀ ਸਾਊ ਤੇ ਦਾਨੀ ਬੁੜ੍ਹੀ ਲੱਗਦੀ ਐ, ਉਪਰੋਂ ਤਾਂ ਮਿੱਠੀਆਂ ਮਾਰਦੀ ਐ, ਪਰ ਅੰਦਰੋਂ ਰੱਜ ਕੇ ਖੋਟੀ ਐ। ਇਸ ਨੇ ਮੇਰਾ ਜੀਣਾ ਹਰਾਮ ਕੀਤਾ ਹੋਇਐ। ਪਹਿਲਾਂ ਤਾਂ ਇਸਨੇ ਵਿਆਹ ਵੇਲੇ ਮੂੰਹ ਅੱਡ-ਅੱਡ ਕੇ ਦਾਜ ਮੰਗ ਲਿਆ। ਮੇਰੇ ਬਾਪ ਨੇ ਢਿੱਡ-ਪੇਟ ਬੰਨ ਕੇ ਦਾਜ ਨਾਲ ਇਹਨਾਂ ਦਾ ਘਰ ਭਰਿਆ। ਮੇਰੇ ਬਾਪ ਦਾ ਦਿੱਤਾ ਹੀਰੋ ਹਾਂਡਾ, ਮੇਰੀ ਸੱਸ ਨੇ ਅਗਲੇ ਅੰਦਰ ਆਪਣੇ ਸੰਦੂਕ ਕੋਲ ਖੜਾ ਕਰ ਲਿਆ। ਸਾਨੂੰ ਉਸਤੇ ਚੜ੍ਹਕੇ ਸ਼ਹਿਰ ਜਾਣ ਤਾਂ ਕੀ ਹੱਥ ਲਾਉਣ ਦਾ ਅਧਿਕਾਰ ਵੀ ਨਹੀਂ ਹੈ। ਇਹ ਮੇਰੇ ਪਤੀ ਨੂੰ ਸਾਰਾ ਦਿਨ ਮੇਰੀ ਕੁੱਟ ਮਾਰ ਕਰਨ ਲਈ ਉਕਸਾਉਂਦੀ ਰਹਿੰਦੀ ਐ। ਅਜੇ ਤਾਂ ਉਹ ਸਮਝਦਾਰ ਐ, ਨਹੀਂ ਤਾਂ ਹੁਣ ਨੂੰ ਮੈਂ ਕਦੋਂ ਦੀ ਮਰ ਮੁੱਕ ਗਈ ਹੁੰਦੀ। ਕਿਸੇ ਰਿਸ਼ਤੇਦਾਰੀ, ਦੂਰ-ਨੇੜੇ ਖੁਸੀ ਗਮੀ ਤੇ ਨਹੀਂ ਜਾ ਸਕਦੀ, ਸੱਸ ਆਪ ਤੁਰ ਪੈਂਦੀ ਆ। ਬਾਕੀ ਘਰ ਦੇ ਕੰਮ ਕਾਰ ਦਾ ਤਾਂ ਥੋਨੂੰ ਪਤਾ ਈ ਐ, ਉਹ ਤਾਂ ਘਰ ਦੀ ਨੂੰਹ ਦੇ ਜਿੰਮੇ ਹੀ ਹੁੰਦਾ ਐ। ਮੇਰਾ ਸਹੁਰਾ ਸਾਰੀ ਗੱਲ ਸਮਝਦੈ, ਪਰ ਉਹ ਆਪ ਮਜਬੂਰ ਐ। ਬੱਸ ਇਸ ਆਸ ਨਾਲ ਦਿਨ ਕਟੀ ਕਰ ਰਹੇ ਆਂ ਕਿ ਕਦੇ ਤਾਂ ਭਲੇ ਦਿਨ ਆਉਣਗੇ।" ਜਦ ਅਸੀਂ ਉਸ ਬਾਬਾ ਵਢਭਾਗ ਸਿੰਘ ਦੀ ਰੂਹ ਬਾਰੇ ਪੁੱਛਿਆ ਤਾਂ ਉਸਦੇ ਚਿਹਰੇ ਤੇ ਕੁੱਝ ਸ਼ਰਾਰਤ ਉਭਰੀ ਤੇ ਉਸਨੇ ਦੱਸਿਆ, ਵੀਰ ਜੀ, ਜਦੋਂ ਤੁਹਾਨੂੰ ਸਾਰੀ ਗੱਲ ਪਤਾ ਈ ਐ ਫਿਰ ਤੁਹਾਡੇ ਤੋਂ ਕਿਹੜਾ ਲੁਕੋ ਐ। ਜਦੋਂ ਬੰਦਾ ਮਰਦਾ ਹੋਵੇ, ਫਿਰ ਉਸਨੂੰ ਵਿੰਗੇ ਟੇਢੇ ਢੰਗ ਨਾਲ ਬਚਾਓ ਕਰਨਾ ਹੀ ਪੈਂਦਾ ਹੈ। ਇਹ ਬਾਬਾ ਵਢਭਾਗ ਸਿੰਘ ਨੂੰ ਮੰਨਦੇ ਐ, ਸੋਚ-ਸੋਚ ਕਿ ਮੈਂ ਇਸ ਨਤੀਜੇ ਤੇ ਪਹੁੰਚੀ ਕਿ ਸੱਸ ਦਾ ਮੁਕਾਬਲਾ ਕਰਨ ਤੇ ਜਿਉਣ ਦੇ ਹੱਜ ਲਈ ਇਹੋ ਚੰਗਾ ਢੰਗ ਹੈ। ਭਾਵੇਂ ਇਹ ਹੈ ਤਾਂ ਗਲਤ ਪਰ ਮੈਂ ਮਜਬੂਰ ਸਾਂ।" ਇਹ ਆਖ ਕੇ ਉਸਨੇ ਨੀਂਵੀਂ ਪਾ ਲਈ। ਉਸਦੇ ਪੇਟ ਵਿੱਚ ਦਰਦ ਮਹਾਂਵਾਰੀ ਵਿੱਚ ਗੜਬੜ ਕਰਕੇ ਸੀ ਜਿਸਨੂੰ ਕਿਸੇ ਡਾਕਟਰ ਨੇ ਪੁੱਛਣ ਦੀ ਕੋਸ਼ਿਸ਼ ਨਹੀਂ ਕੀਤੀ। ਇੱਕ ਲੇਡੀ ਡਾਕਟਰ ਨੇ ਪੁੱਛਿਆ ਸੀ ਪਰ ਉਸਤੋਂ ਇਲਾਜ ਨਹੀਂ ਹੋਇਆ। ਉਸ ਨੇ ਅੱਗੇ ਤੋਂ ਬਾਬਾ ਜੀ ਦੀ ਰੂਹ ਦਾ ਡਰਾਮਾ ਬੰਦ ਕਰਨ ਦਾ ਵਾਅਦਾ ਕੀਤਾ। ਪੇਟ ਦਾ ਦਰਦ ਅਸੀਂ ਹੋਮਿਓਪੈਥੀ ਦੀ ਦਵਾਈ ਨਾਲ ਠੀਕ ਕਰਵਾ ਦਿੱਤਾ। ਉਸਦੀ ਸੱਸ ਨੇ ਆਪਣੇ ਵਤੀਰੇ 'ਚ ਸੁਧਾਰ ਕਰਨ ਦਾ ਵਿਸ਼ਵਾਸ਼ ਦਿਵਾਇਆ। ਹੁਣ ਉਹ ਪਰਿਵਾਰ ਰਾਜੀ ਖੁਸ਼ੀ ਵਸ ਰਿਹਾ ਹੈ। ਉਹ ਔਰਤ ਵੀ ਸਵੈਮਾਨ ਨਾਲ ਜੀਵਨ ਗੁਜਾਰ ਰਹੀ ਹੈ। ਪਰਿਵਾਰ ਦੇ ਸਹਿਯੋਗ ਨਾਲ ਤਰਕਸ਼ੀਲ ਨਜਰੀਆ ਅਪਣਾ ਕੇ ਅਸੀਂ ਇੱਕ ਪਰਿਵਾਰ ਨੂੰ ਖੁਸ਼ੀਆਂ ਦੇਣ ਵਿੱਚ ਸਫਲਤਾ ਹਾਸਲ ਕੀਤੀ।

-ਤਰਕਸ਼ੀਲ ਫੀਚਰ ਸਰਵਿਸ

ਕੇਸ ਰਿਪੋਰਟ :

# ਤਰਕਸ਼ੀਲਾਂ ਦਾ ਨਾਂ ਸੁਣ ਕੇ ਤਾਂਤਰਿਕ ਫਰਾਰ

-ਮਾਸਟਰ ਭਜਨ ਸਿੰਘ

ਪਿੰਡ ਗੌਂਸਪੁਰ ਨੇੜੇ ਹੰਭੜਾਂ (ਲੁਧਿਆਣਾ) ਵਿਖੇ ਇੱਕ ਕਰਿਆਨੇ ਦੀ ਦੁਕਾਨ ਕਰਨ ਵਾਲੇ ਲਾਲਾ ਜੈ ਰਾਮ ਦੇ ਚੋਰੀ ਹੋ ਗਈ। ਚੋਰ ਕੁੱਝ ਨਗਦੀ ਤੇ ਕੁੱਝ ਹੋਰ ਸਮਾਨ ਲੈ ਗਏ। ਜੈ ਰਾਮ ਨੇ ਇਸ ਦੀ ਰਿਪੋਰਟ ਪੁਲਸ ਥਾਣੇ ਲਿਖਵਾ ਦਿੱਤੀ। ਪੁਲਸ ਵਾਲੇ ਮੌਕਾ ਦੇਖਕੇ ਲਾਲਾ ਜੀ ਨੂੰ ਕਹਿਣ ਲੱਗੇ ਕਿ ਤੁਹਾਨੂੰ ਕਿਸੇ ਤੇ ਸ਼ੱਕ ਹੈ ਤਾਂ ਨਾਂ ਲਿਖਵਾ ਦੇਵੋ। ਲਾਲਾ ਜੀ ਨੇ ਕਿਸੇ ਦਾ ਨਾਂ ਨਾ ਲਿਖਾਇਆ। ਪੁਲਸ ਨੇ ਅੱਗੇ ਕੋਈ ਠੋਸ ਕਾਰਵਾਈ ਨਾ ਕੀਤੀ। ਪਿੰਡ ਵਿੱਚ ਕਿਸੇ ਕਿਸਾਨ ਦੀ ਮੋਟਰ ਤੇ ਕੋਈ ਪ੍ਰਵਾਸੀ ਮਜਦੂਰ ਜੋ ਤਾਂਤਰਿਕ ਦਾ ਕੰਮ ਕਰਦਾ ਸੀ, ਰਹਿੰਦਾ ਸੀ। ਲਾਲਾ ਜੀ ਕੁੱਝ ਲੋਕਾਂ ਦੇ ਕਹਿਣ ਤੇ ਉਸ ਪਾਸ ਪੁੱਜ ਗਏ। ਤਾਂਤਰਿਕ ਕਹਿਣ ਲੱਗਾ ਕਿ ਮੈਂ ਤਾਂਤਰਿਕ ਵਿੱਦਿਆ ਨਾਲ ਅਸਲ ਚੋਰ ਫੜ ਲਵਾਂਗਾ। ਅਗਲੇ ਦਿਨ ਤਾਂਤਰਿਕ ਚੇਲੇ ਸਮੇਤ ਚੋਰੀ ਵਾਲੀ ਦੁਕਾਨ ਤੇ ਪੁੱਜ ਗਿਆ। ਇੱਕ ਛੱਨਾ ਲੈ ਕੇ ਚੋਰੀ ਵਾਲੀ ਥਾਂ ਤੇ ਘੁੰਮਾ ਕੇ ਤਾਂਤਰਿਕਾਂ ਵਾਂਗੂੰ ਪਾਖੰਡ ਕੀਤਾ ਅਤੇ ਕਿਹਾ ਕਿ ਹੁਣ ਇਹ ਸ਼ਕਤੀ ਰਾਹੀਂ ਚੋਰ ਵੱਲ ਜਾਵੇਗਾ। ਚੇਲਾ ਛੱਨਾ ਲੈ ਕੇ ਗਲੀ ਪੈ ਕੇ ਤੁਰ ਪਿਆ ਥੋੜ੍ਹੀ ਦੂਰ ਜਾ ਕੇ ਪਿੰਡ ਦੇ ਇੱਕ ਨੌਜੁਆਨ ਲਛਮਣ ਸਿੰਘ (ਨੀਲਾ) ਦੇ ਹਿੱਕ ਨਾਲ ਲਗਾ ਦਿੱਤਾ ਅਤੇ ਕਹਿਣ ਲੱਗਾ ਕਿ ਇਹੀ ਚੋਰ ਹੈ। ਸੋ ਸਾਰੇ ਪਿੰਡ ਅਤੇ ਇਲਾਕੇ ਵਿੱਚ ਚਰਚਾ ਜੋਰ ਫੜ ਗਈ। ਜਿਸ ਸ਼ੱਕੀ ਨੌਜੁਆਨ ਦਾ ਨਾਂ ਚੋਰੀ ਨਾਲ ਜੁੜ ਗਿਆ, ਉਹ ਅਤੇ ਉਸਦੇ ਘਰ ਵਾਲੇ ਅਤੇ ਹੋਰ ਮਿੱਤਰ-ਦੋਸਤ ਲਾਲੇ ਅਤੇ ਤਾਂਤਰਿਕ ਦੇ ਗਲ ਪੈ ਗਏ। ਮਸਲਾ ਪੰਚਾਇਤ ਪਾਸ ਪਹੁੰਚ ਗਿਆ। ਪੰਚਾਇਤ ਨੇ ਮਸਲਾ ਤਰਕਸ਼ੀਲ ਸੁਸਾਇਟੀ ਪੰਜਾਬ ਪਾਸ ਪਹੁੰਚਾਉਣ ਦਾ ਫੈਸਲਾ ਕਰ ਲਿਆ। ਅਗਲੇ ਹੀ ਦਿਨ ਪੰਚਾਇਤ ਨੇ ਲਿਖਤੀ ਰੂਪ 'ਚ ਤਰਕਸ਼ੀਲ ਦਫਤਰ ਸੰਪਰਕ ਕਰਕੇ ਸਾਰੇ ਕੇਸ ਦੀ ਜਾਣਕਾਰੀ ਦੇ ਦਿੱਤੀ।

ਲੁਧਿਆਣਾ ਤੋਂ ਤਰਕਸ਼ੀਲ ਟੀਮ ਸ੍ਰੀ ਜਸਵੰਤ ਜੀਰਖ ਦੀ ਅਗਵਾਈ 'ਚ ਮਾ: ਭਜਨ ਸਿੰਘ, ਬਲਦੇਵ ਸਿੰਘ ਜੇ.ਈ., ਮਨਜੀਤ ਸਿੰਘ ਬੋਪਾਰਾਏ (ਆਸਟਰੇਲੀਆ) ਅਤੇ ਸ੍ਰੀ ਅੰਮ੍ਰਿਤਪਾਲ ਸਮੇਤ ਪੁੱਜ ਗਈ। ਨੇੜੇ ਤੇੜੇ ਦੇ ਪਿੰਡਾ 'ਚ ਤਰਕਸ਼ੀਲ ਸੁਸਾਇਟੀ ਦੇ ਆਉਣ ਦੀ ਚਰਚਾ ਸੀ। ਮਿਥੇ ਸਮੇਂ ਤੋਂ ਪਹਿਲਾਂ ਹੀ ਇਕੱਠ ਹੋਣਾ ਸ਼ੁਰੂ ਹੋ ਗਿਆ। ਪਿੰਡ ਦੇ ਸਰਪੰਚ ਸ. ਇੰਦਰਜੀਤ ਸਿੰਘ, ਸਾਬਕਾ ਸਰਪੰਚ ਸ. ਬਲਬੀਰ ਸਿੰਘ, ਮਨਜੀਤ ਸਿੰਘ ਹੰਭੜਾਂ ਅਤੇ ਪੱਤਰਕਾਰ ਵੀ ਹਾਜਰ ਸਨ। ਤਰਕਸ਼ੀਲ ਟੀਮ ਵੱਲੋਂ ਸਰਪੰਚ ਸਾਹਿਬ ਨੂੰ ਬੇਨਤੀ ਕੀਤੀ ਗਈ ਕਿ 'ਤਾਂਤਰਿਕ ' ਨੂੰ ਬੁਲਾ ਲਓ। ਸੁਨੇਹਾ ਭੇਜਣ ਤੇ ਪਤਾ ਲੱਗਾ ਕਿ ਤਾਂਤਰਿਕ ਤਾਂ ਰਾਤ ਨੂੰ ਹੀ ਚੇਲੇ ਸਮੇਤ ਪਿੰਡ ਵਿੱਚੋਂ ਫਰਾਰ ਹੋ ਗਿਆ। ਸੁਣਨ ਸਾਰ ਹੀ ਲੋਕਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਤਰਕਸ਼ੀਲ ਸੁਸਾਇਟੀ ਅੱਗੇ ਕੋਈ ਪਖੰਡੀ ਨਹੀਂ ਖੜ ਸਕਦਾ। ਲੋਕ ਇਹ ਕਹਿੰਦੇ ਵੀ ਸੁਣੇ ਗਏ ਕਿ ਇੱਕ ਤਾਂ ਲਾਲੇ ਦੇ ਚੋਰੀ ਹੋ ਗਈ ਰਹਿੰਦਾ ਖੂੰਹਦਾ ਤਾਂਤਰਿਕ ਵੀ ਲਾਲਾ ਜੀ ਤੋਂ ਕਈ ਹਜਾਰ ਲੁਟਕੇ ਲੈ ਗਿਆ। ਜਦੋਂ ਲਾਲਾ ਜੀ ਤੋਂ ਪੁਛਿਆਂ ਗਿਆ ਤਾਂ ਕਹਿੰਦੇ, "ਬਚ ਗਏ, ਜੇ ਚੋਰ ਲਾਲ ਬਹੀਆ ਲਿਜਾ ਕੇ ਦਰਿਆ ਵਿੱਚ ਸੁੱਟ ਦਿੰਦੇ ਤਾਂ ਅਸੀਂ ਬਿਲਕੁੱਲ ਹੀ ਉਜੜ ਜਾਂਦੇ।" ਤਾਂਤਰਿਕ ਨੂੰ ਪੈਸੇ ਦੇਣ ਦੀ ਗੱਲ ਤੋਂ ਉਹਨਾਂ ਇਨਕਾਰ ਕੀਤਾ।

ਭਰੇ ਇਕੱਠ ਨੂੰ ਲੁਧਿਆਣਾ ਇਕਾਈ ਦੇ ਪ੍ਰਧਾਨ ਮਾਸਟਰ ਭਜਨ ਸਿੰਘ ਨੇ ਸੰਬੋਧਨ ਕਰਦਿਆਂ ਕਿਹਾ ਕਿ ਅਜਿਹੇ ਪਖੰਡੀ ਕਦੇ ਵੀ ਤਰਕਸ਼ੀਲ ਸੁਸਾਇਟੀ ਅੱਗੇ ਖੜ ਨਹੀਂ ਸਕਣਗੇ। ਕਿਉਂਕਿ ਇਹਨਾਂ ਪਾਸ ਕੋਈ ਵੀ ਸ਼ਕਤੀ ਨਹੀਂ ਹੈ। ਜਸਵੰਤ ਜੀਰਖ ਅਤੇ ਬਲਦੇਵ ਜੇ.ਈ. ਨੇ ਟ੍ਰਿਕਾਂ ਰਾਹੀਂ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਜੋਤਿਸ਼ ਵਿਦਿਆ ਦੇ ਗੈਰ ਵਿਗਿਆਨਕ ਹੋਣ ਬਾਰੇ ਮਨਜੀਤ ਸਿੰਘ ਬੋਪਾਰਾਏ ਨੇ ਲੋਕਾਂ ਨੂੰ ਭਰਪੂਰ ਜਾਣਕਾਰੀ ਦਿੱਤੀ। ਤਰਕਸ਼ੀਲ ਵਿਚਾਰਾਂ ਤੋਂ ਲੋਕ ਇੰਨੇ ਪ੍ਰਭਾਵਤ ਹੋਏ ਕਹਿਣ ਲੱਗੇ ਕਿ ਸਾਡੇ ਪਿੰਡ ਤਰਕਸ਼ੀਲਾਂ ਦਾ ਕੋਈ ਵੱਡਾ ਨਾਟਕ ਮੇਲਾ ਕਰੋ। ਸਾਹਿਤ ਖ੍ਰੀਦਣ ਨੂੰ ਲੋਕ ਟੁੱਟਕੇ ਹੀ ਪੈ ਗਏ। 'ਆਤਮਾ ਅਤੇ ਪੁਨਰ ਜਨਮ 'ਕਿਤਾਬ ਤਾਂ 10 ਮਿੰਟ 'ਚ ਹੀ ਵਿਕ ਗਈ। ਪਿੰਡ ਦੇ ਲੋਕਾਂ ਦੇ ਇਸ ਵਾਅਦੇ ਨਾਲ ਕਿ ਕਿਸੇ ਵੀ ਗੈਰ ਕੁਦਰਤੀ ਵਰਤਾਰੇ ਬਾਰੇ ਤਰਕਸ਼ੀਲ ਸੁਸਾਇਟੀ ਪਾਸ ਹੀ ਲੈ ਕੇ ਜਾਵਾਂਗੇ ਨਾਂ ਕਿ ਪਖੰਡੀ ਬਾਬਿਆਂ, ਤਾਂਤਰਿਕਾਂ ਜਾਂ ਜੋਤਸ਼ੀਆਂ ਪਾਸ। ਇਸ ਸਮਾਪਤੀ ਦੇ ਨਾਲ ਹੀ ਟੀਮ ਲੁਧਿਆਣਾ ਨੂੰ ਰਵਾਨਾ ਹੋ ਗਈ।

## ਨਿੰਦਾ ਮਤਾ

ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਦੇ ਡਾਇਰੈਕਟਰ ਪਸਾਰ ਸ੍ਰੀ ਜਸਪਿੰਦਰ ਕੁਲਾਰ ਵੱਲੋਂ ਇਸ ਕੁਰਸੀ ਤੇ ਸ਼ੁਸ਼ੋਭਿਤ ਹੋਣ ਤੋਂ ਬਾਅਦ ਕਿਸਾਨ ਮੇਲੇ 'ਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਜੋ ਇੱਕ ਗੈਰ ਸਿਆਸੀ ਅਤੇ ਨਿਰੋਲ ਸਮਾਜਿਕ ਅਦਾਰਾ ਹੈ, ਸਟਾਲ ਅਲਾਟ ਕਰਦੇ ਸਮੇਂ ਪੈਸੇ ਲੈਣ ਦੀ ਸ਼ਰਤ ਤੇ ਸਟਾਲ ਅਲਾਟ ਕਰਨਾ ਤੇ ਸੁਸਾਇਟੀ ਨੂੰ ਵਪਾਰਕ ਅਦਾਰਾ ਮੰਨ ਰਹੇ ਹਨ। ਕਈ ਸਮਾਜਿਕ ਅਦਾਰਿਆਂ ਨੂੰ ਇਸ ਵਾਰ ਵੀ ਫਰੀ ਸਟਾਲ ਦਿੱਤੇ ਗਏ ਹਨ। ਅਦਾਰਾ ਤਰਕਸ਼ੀਲ ਅਧਿਕਾਰੀ ਦੀ ਇਸ ਦੋਗਲੀ ਨੀਤੀ ਦੀ ਪੁਰਜੋਰ ਨਿੰਦਾ ਕਰਦਾ ਹੈ । ਪੰਜਾਬ ਸਰਕਾਰ ਅਤੇ ਉਪ ਕੁਲਪਤੀ ਤੋਂ ਮੰਗ ਕਰਦਾ ਹੈ ਕਿ ਤਰਕਸ਼ੀਲ ਸੁਸਾਇਟੀ ਦੀ ਰਕਮ ਤੁਰੰਤ ਵਾਪਸ ਕਰਕੇ ਅੱਗੇ ਨੂੰ ਫਰੀ ਸਟਾਲ ਅਲਾਟ ਕਰਵਾਉਣ ਲਈ ਇਸ ਅਧਿਕਾਰੀ ਨੂੰ ਹਦਾਇਤ ਕਰਕੇ ਸਾਡੇ ਨਾਲ ਹੋ ਰਹੇ ਇਸ ਵਿਤਕਰੇ ਨੂੰ ਦੂਰ ਕਰਵਾਇਆ ਜਾਵੇ।

-ਅਦਾਰਾ ਤਰਕਸ਼ੀਲ



# ਸਰਗਰਮੀਆਂ

## ਬਰਨਾਲਾ ਵਿਖੇ ਤਰਕਸ਼ੀਲ ਸੈਮੀਨਾਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਬਰਨਾਲਾ ਵੱਲੋਂ ਸਥਾਨਕ ਸਰਕਾਰੀ ਹਾਈ ਸਕੂਲ ਵਿਖੇ ਤਰਕਸ਼ੀਲ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿੱਚ ਡ. ਰਮੇਸ਼ ਗੋਇਲ ਐਮ.ਡੀ. ਵੱਲੋਂ 'ਮਾਨਸਿਕ ਤਣਾਅ ਅਤੇ ਰੋਕਥਾਮ ' ਅਤੇ ਡਾ. ਵਿਦਵਾਨ ਸਿੰਘ ਸੋਨੀ ਪ੍ਰਿੰਸੀਪਲ ਸਰਕਾਰੀ ਕਾਲਜ ਰੋਪੜ ਵੱਲੋਂ 'ਜੀਵ ਵਿਕਾਸ ' ਉਪਰ ਵਿਚਾਰ ਪੇਸ਼ ਕੀਤੇ ਗਏ। ਡਾ. ਸੋਨੀ ਵੱਲੋਂ ਪਥਰਾਟਾਂ ਦੀ ਪ੍ਰਦਰਸ਼ਨੀ ਵੀ ਲਾਈ ਗਈ।

ਇਸ ਸੈਮੀਨਾਰ ਦੇ ਵਿਸ਼ੇਸ਼ ਮਹਿਮਾਨ ਡਾ. ਹਰੀਸ਼ ਮਲਹੋਤਰਾ ਬਰਮਿੰਘਮ (ਜਨਰਲ ਸਕੱਤਰ)ਤਰਕਸ਼ੀਲ ਸੁਸਾਇਟੀ ਬਰਤਾਨੀਆ ਅਤੇ ਸ੍ਰੀ ਅੱਛਰ ਸਿੰਘ ਖਰਲਵੀਰ ਕਹਾਣੀਕਾਰ (ਪ੍ਰਧਾਨ) ਤਰਕਸ਼ੀਲ ਸੁਸਾਇਟੀ ਬਰਤਾਨੀਆ ਸਨ।

ਸ੍ਰੀ ਹਰੀਸ਼ ਮਲਹੋਤਰਾ ਜਿਹੜੇ ਬਰਤਾਨੀਆ ਵਿੱਚ ਸਿਖਿਆ ਵਿਭਾਗ ਵਿੱਚ ਪ੍ਰਿੰਸੀਪਲ ਆਫੀਸਰ ਹਨ ਵੱਲੋਂ ਬਰਾਤਾਨੀਆ ਦੀ ਸਿੱਖਿਆ ਪ੍ਰਣਾਲੀ ਅਤੇ ਪੰਜਾਬ ਦੀ ਸਿਖਿਆ ਪ੍ਰਣਾਲੀ ਵਿਚਲੇ ਫਰਕਾਂ ਨੂੰ ਸਰੋਤਿਆ ਨਾਲ ਸਾਂਝਾ ਕੀਤਾ। ਉਹਨਾਂ ਕਿਹਾ ਕਿ ਭਾਰਤੀ ਸਿਖਿਆ ਪ੍ਰਣਾਲੀ ਮੈਕਾਲੇ ਦੁਆਰਾ ਘੜੀਆਂ ਨੀਤੀਆਂ ਤੇ ਅਧਾਰਤ ਹੈ ਅਤੇ ਕਿੱਤਾ ਮੁਖੀ ਨਾ ਹੋ ਕੇ ਕੇਵਲ ਬਾਬੂ ਬਣਾਉਣ ਤੱਕ ਸੀਮਿਤ ਹੈ। ਉਹਨਾਂ ਕਿਹਾ ਕਿ ਭਾਰਤੀ ਅਧਿਆਪਕ ਅਜੇ ਵੀ ਪੂਰੀ ਤਰ੍ਹਾਂ ਡੰਡੇ ਤੇ ਟੇਕ ਰੱਖਦਾ ਹੈ ਅਤੇ 'ਖੁਰਪਾ ਚੰਡ ਕੇ ਹੀ ਕੰਮ ਕਰਦਾ ਹੈ ' ਦੇ ਸਿਧਾਂਤ ਨੂੰ ਬੱਚਿਆਂ ਉਪਰ ਲਾਗੂ ਕਰਦਾ ਹੈ।

ਸ੍ਰੀ ਅੱਛਰ ਸਿੰਘ ਖਰਲਵੀਰ ਵੱਲੋਂ ਬਰਤਾਨੀਆ ਦੀ ਤਰਕਸ਼ੀਲ ਸੁਸਾਇਟੀ ਦੇ ਜੱਥੇਬੰਦਕ ਪ੍ਰਬੰਧ ਉਪਰ ਚਾਨਣਾ ਪਾਇਆ।

ਸ੍ਰੀ ਬਲਵਿੰਦਰ ਬਰਨਾਲਾ ਪ੍ਰਚਾਰ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਆਪਣੇ ਜੀ ਆਇਆਂ ਭਾਸ਼ਣ ਵਿੱਚ ਤਰਕਸ਼ੀਲਤਾ ਦੀ ਮੌਜੂਦਾ ਪ੍ਰਬੰਧ ਲੋੜਾਂ ਉਪਰ ਜੋਰ ਦਿੰਦਿਆਂ ਕਿਹਾ ਕਿ ਅਗਿਆਨਤਾ ਹੀ ਗਰੀਬੀ ਅਤੇ ਅੰਧਵਿਸ਼ਵਾਸਾਂ ਦੀ ਜੜ੍ਹ ਹੈ ਜਿਸਨੂੰ ਵਿਗਿਆਨ ਦੇ ਚਾਨਣ ਨਾਲ ਹੀ ਠੀਕ ਕੀਤਾ ਜਾ ਸਕਦਾ ਹੈ। ਸੁਖਵੰਤ ਸਿੰਘ ਇਲਾਕਾ ਕਨਵੀਨਰ, ਸਟੇਜ ਸਕੱਤਰ ਦੀ ਭੂਮਿਕਾ ਪ੍ਰੋ. ਸੁਖਵੰਤ ਸਿੰਘ ਇਲਾਕਾ ਕਨਵੀਨਰ, ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਨਿਭਾਈ ਗਈ।

ਅਖੀਰ ਉਪਰ ਡੈਮੋਕ੍ਰੇਟਿਕ ਟੀਚਰਜ਼ ਫਰੰਟ ਦੇ ਜਿਲ੍ਹਾ ਪ੍ਰਧਾਨ ਸ੍ਰੀ ਹਰਚਰਨ ਸਿੰਘ ਚੰਨਾ ਵੱਲੋਂ ਆਏ ਮਹਿਮਾਨਾਂ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ ਗਿਆ। ਸਕੱਤਰ ਮਹਿੰਦਰ ਸਿੰਘ ਵੱਲੋਂ ਸੁਸਾਇਟੀ ਦੀਆਂ ਸਰਗਰਮੀਆਂ ਦੀ ਸੰਖੇਪ ਰਿਪੋਰਟ ਦਿੱਤੀ ਗਈ।

## ਇਕਾਈ ਲੁਧਿਆਣਾ :

1. ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 29-30 ਅਗਸਤ ਨੂੰ ਲਗਾਈ ਗਈ ਸੂਬਾ ਪੱਧਰੀ ਵਰਕਸ਼ਪ, ਜੋ ਆਰੀਆ ਕਾਲਜ ਲੜਕੇ ਵਿਖੇ ਹੋਈ, ਸਾਰੇ ਪ੍ਰਬੰਧ ਦੀ ਜਿੰਮੇਵਾਰੀ ਲੁਧਿਆਣੇ ਇਕਾਈ ਵੱਲੋਂ ਨਿਭਾਈ ਗਈ। ਖਾਸ ਕਰ ਔਰਤ ਮੈਂਬਰਾਂ ਦੀ ਗਿਣਤੀ ਉਤਸ਼ਾਹਜਨਕ ਸੀ। ਉਹਨਾਂ ਦੀ ਪ੍ਰਬੰਧਕੀ ਜਿੰਮੇਵਾਰੀਆਂ ਅਤੇ ਵਰਕਸ਼ਾਪ 'ਚ ਹਾਜਰੀ ਪੱਖੋਂ ਤਸੱਲੀ ਵਾਲੀ ਗੱਲ ਸੀ। ਜਿਹਨਾਂ ਮੈਂਬਰਾਂ ਨੇ ਪ੍ਰਬੰਧਕੀ ਕੰਮ 'ਚ ਡਿਊਟੀਆਂ ਲਾਈਆਂ ਲੱਗਭੱਗ ਸਭ ਨੇ ਪੂਰੀ ਤਨਦੇਹੀ ਨਾਲ ਜਿੰਮੇਵਾਰੀ ਨਿਭਾਈ। ਰੋਟੀ ਪਾਣੀ ਦੀ ਜਿੰਮੇਵਾਰੀ ਮਾ: ਜਰਨੈਲ ਸਿੰਘ ਦੀ ਅਗਵਾਈ 'ਚ ਮਾ: ਬਲਵੰਤ ਸਿਘ ਝਾਂਡੇ ਅਤੇ ਮਾ: ਬਲਦੇਵ ਸਿੰਘ ਕੈਲਪੁਰ ਨੇ ਬਹੁਤ ਹੀ ਸਲਾਘਾਯੋਗ ਢੰਗ ਨਾਲ ਨਿਭਾਈ।

2. 15-9-98 ਨੂੰ ਪਿੰਡ ਮਾਂਗੇਵਾਲ ਵਿਖੇ ਪਿੰਡ ਦੇ ਨੌਜੁਆਨਾ ਅਤੇ ਪੰਚਾਇਤ ਦੀ ਅਗਵਾਈ ਵਿੱਚ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਇਸ ਮੇਲੇ ਨੂੰ ਆਯੋਜਿਤ ਕਰਨ ਵਿੱਚ ਲੁਧਿਆਣਾ ਅਤੇ ਰਾੜਾ ਸਾਹਿਬ ਇਕਾਈਆਂ ਦਾ ਸਹਿਯੋਗ ਸੀ। ਲੋਕ ਕਲਾ ਮੰਚ ਮੰਡੀ ਮੁਲਾਂਪੁਰ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ ', ਅਤੇ 'ਸੁੱਕੀ ਕੁੱਖ ' ਖੇਡੇ ਗਏ। ਕੋਰੀਓਗ੍ਰਾਫੀ 'ਧੀ ਦੀ ਪੁਕਾਰ ' ਅਤੇ 'ਮੈਂ ਧਰਤੀ ਪੰਜਾਬ ਦੀ ' ਕੀਤੀਆਂ ਗਈਆਂ। ਮੈਜਿਕ ਟ੍ਰਿਕ ਬਲਦੇਵ ਸਿੰਘ ਜੇ.ਈ. ਲੁਧਿਆਣਾ ਇਕਾਈ ਅਤੇ ਰਘਵੀਰ ਜੀਰਖ, ਰਾਜਵੀਰ ਰਾੜਾ ਸਾਹਿਬ ਇਕਾਈ ਵੱਲੋਂ ਕੀਤੇ ਗਏ। ਸਟੇਜ ਸੰਚਾਲਨ ਦੀ ਜਿੰਮੇਵਾਰੀ ਮਾ: ਜਰਨੈਲ ਸਿੰਘ ਨੇ ਨਿਭਾਈ। ਸੁਸਾਇਟੀ ਦੇ ਜਨਰਲ ਸਕੱਤਰ ਸ੍ਰੀ ਜਸਵੰਤ ਜੀਰਖ ਵੱਲੋਂ ਭਰਵੀਂ ਤਕਰੀਰ ਕੀਤੀ ਗਈ। ਪਿੰਡ ਦੇ ਨੌਜੁਆਨਾ ਦਾ ਉਤਸ਼ਾਹ ਅਤੇ ਜਾਬਤਾ ਬਹੁਤ ਹੀ ਹੌਂਸਲਾਂ ਵਧਾਊ ਸੀ।

3. ਹਰ ਸਾਲ ਦੀ ਤਰ੍ਹਾਂ 17-18 ਸਤੰਬਰ 1998 ਨੂੰ ਪੀ.ਏ.ਯੂ. ਕਿਸਾਨ ਮੇਲੇ ਤੇ ਲੁਧਿਆਣੇ ਇਕਾਈ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ, ਤਰਕਸ਼ੀਲ ਸਾਹਿਤ ਦੀ ਸਟਾਲ ਅਤੇ ਜਾਦੂ ਦੇ ਟ੍ਰਿਕਾਂ ਰਾਹੀਂ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਕੀਤਾ ਗਿਆ। ਕਿਸਾਨਾਂ ਨੇ ਸਾਹਿਤ ਖ੍ਰੀਦਣ, ਮੈਗਜੀਨ ਦੇ ਚੰਦੇ ਭਰਨ ਅਤੇ ਤਰਕਸ਼ੀਲ ਤਕਰੀਰਾਂ ਅਤੇ ਟ੍ਰਿਕ ਵੇਖਣ ਵਿੱਚ ਬਹੁਤ ਰੁਚੀ ਵਿਖਾਈ। ਭਾਸ਼ਣ ਅਤੇ ਟ੍ਰਿਕ ਦਿਖਾਉਣ ਦੀ ਜਿੰਮੇਵਾਰੀ ਪੰਜਾਬ ਦੇ ਜਨਰਲ ਸਕੱਤਰ ਸ੍ਰੀ ਜਸਵੰਤ ਜੀਰਖ, ਮਾ: ਜਰਨੈਲ ਸਿੰਘ ਅਤੇ ਬਲਦੇਵ ਸਿੰਘ ਜੇ.ਈ. ਨੇ ਨਿਭਾਈ।

ਸਟਾਲ ਤੇ ਮਾਸਟਰ ਭਜਨ ਸਿੰਘ, ਦਿਲਬਾਗ ਸਿੰਘ, ਸੁਰਿੰਦਰ ਕੌਰ, ਗੁਰਮੀਤ ਕੌਰ ਸੁਨੇਤ, ਸੁਖਵੰਤ, ਅੰਮ੍ਰਿਤਪਾਲ, ਸਤਨਾਮ ਸਿੰਘ ਸੁਰਜੀਤ ਸਿੰਘ ਸੁਨੇਤ, ਗੁਰਮੇਲ ਸਿੰਘ ਆਦਿ ਨੇ ਨਿਭਾਈ।

4. 3-10-1998 ਨੂੰ ਸਿਹੌੜਾ ਪਿੰਡ ਵਿਖੇ ਪਿੰਡ ਦੇ ਨੌਜੁਆਨਾ ਵੱਲੋਂ ਇਨਕਲਾਬੀ ਨਾਟਕ ਮੇਲਾ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਤ ਕੀਤਾ ਗਿਆ। ਸ਼ੁਰੂ ਵਿੱਚ ਗੁਰਸ਼ਰਨ ਭਾਅ ਜੀ ਦੀ ਟੀਮ ਵੱਲੋਂ 'ਲਾਰੇ ' ਨਾਟਕ ਖੇਡਿਆ ਗਿਆ ਜੋ ਕਿ ਪੰਜਾਬ ਸਰਕਾਰ ਦੀ ਬੁਢਾਪਾ ਪੈਨਸ਼ਨ ਤੇ ਵਿਅੰਗ ਸੀ। ਅਗਲੇ ਨਾਟਕ ਚੇਤਨਾ ਕਲਾ ਮੰਚ ਚਮਕੌਰ ਸਾਹਿਬ ਦੀ ਟੀਮ ਵੱਲੋਂ ਤਰਕਸ਼ੀਲ ਨਾਟਕ 'ਬਾਲ ਭਗਵਾਨ ' ਅਤੇ 'ਮਿੱਟੀ ਰੁਦਨ ਕਰੇ ' ਖੇਡੇ ਗਏ। ਇਸੇ ਟੀਮ ਵੱਲੋਂ 'ਧੀ ਦੀ ਪੁਕਾਰ ' ਅਤੇ 'ਮੈਂ ਧਰਤੀ ਪੰਜਾਬ ਦੀ ' ਕੋਰੀਓਗ੍ਰਾਫੀਆਂ ਕੀਤੀਆਂ ਗਈਆਂ। ਅਕਸ ਰੰਗ ਮੰਚ ਸਮਰਾਲਾ ਦੀ ਟੀਮ ਵੱਲੋਂ ਤਰਕਸ਼ੀਲ ਨਾਟਕ 'ਕੂੰਜਾਂ ਦਾ ਰੁਦਨ ' ਖੇਡਿਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਮੁੱਖ ਬੁਲਾਰੇ ਬਲਵਿੰਦਰ ਬਰਨਾਲਾ ਨੇ ਮਰਦ ਔਰਤਾਂ ਦੇ ਹਜਾਰਾਂ ਦੇ ਇਕੱਠ ਨੂੰ ਸੰਬੋਧਨ ਕਰਦੇ ਹੋਏ ਲੋਕਾਂ ਨੂੰ ਤਰਕਸ਼ੀਲ ਵਿਚਾਰ ਅਪਨਾਉਣ ਤੇ ਜੋਰ ਦਿੱਤਾ। ਉਹਨਾਂ ਨੇ ਗੈਰ ਵਿਗਿਆਨਕ ਵਿਚਾਰਾਂ ਦਾ ਪ੍ਰਚਾਰ/ਪਸਾਰ ਕਰ ਰਹੇ ਸਾਧਾਂ-ਸੰਤਾਂ ਅਤੇ ਸਿਆਸੀ ਲੀਡਰਾਂ ਦੀ ਜੋਰਦਾਰ ਨਿੰਦਾ ਕਰਦੇ ਹੋਏ ਲੋਕਾਂ ਨੂੰ ਇਹਨਾਂ ਤੋਂ ਬਚਣ ਲਈ ਸੁਚੇਤ ਕੀਤਾ। ਉਹਨਾਂ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਨਾਉਣ ਤੇ ਜੋਰ ਦਿੱਤਾ। ਲੋਕ ਜਮਹੂਰੀ ਕੇਂਦਰ ਦੇ ਕਨਵੀਨਰ ਸ਼੍ਰੀ ਅੰਮ੍ਰਿਤਪਾਲ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਭਰਵੀਂ ਰੌਸ਼ਨੀ ਪਾਈ। ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਅਤੇ ਰਾੜਾ ਸਾਹਿਬ ਇਕਾਈ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਦੀ ਸਟਾਲ ਲਾਈ ਗਈ। ਟ੍ਰਿਕਸ ਦੀ ਟੀਮ 'ਚ ਬਲਦੇਵ ਸਿੰਘ ਜੇ.ਈ, ਰਾਜਵੀਰ ਰਾੜਾ ਸਾਹਿਬ ਨੇ ਕੰਮ ਕੀਤਾ। ਆਪਣੇ ਜੱਦੀ ਪਿੰਡ ਦੇ ਇਸ ਨਾਟਕ ਮੇਲੇ ਵਿੱਚ ਮਾ: ਜਰਨੈਲ ਸਿੰਘ ਨੇ ਸਟੇਜ ਸੰਚਾਲਨ ਦਾ ਜਿੰਮਾ ਵਧੀਆ ਨਿਭਾਇਆ। ਪਿੰਡ ਦੇ ਨੌਜੁਆਨਾ ਵੱਲੋਂ ਨਾਟਕ ਮੇਲੇ ਨੂੰ ਸਫਲ ਕਰਨ ਲਈ ਪ੍ਰਚਾਰ ਅਤੇ ਪ੍ਰਬੰਧ ਮਿਸਾਲੀ ਹੋ ਨਿਬੜਿਆ।

5. ਮਿਤੀ 1-10-98 (ਦੁਸਹਿਰੇ ਵਾਲੇ ਦਿਨ) ਤਰਕਸ਼ੀਲ ਸੁਸਾਇਟੀ ਇਕਾਈ ਲੁਧਿਆਣਾ ਦੇ ਮੈਂਬਰਾਂ ਮਾ:ਗੁਰਬਚਨ ਸਿੰਘ, ਸ਼੍ਰੀ ਰੁਪਿੰਦਰ ਰਮਨ,ਮਾ:ਈਸ਼ ਕੁਮਾਰ, ਸ਼੍ਰੀ ਰਜਿੰਦਰ ਜੰਡਿਆਲੀ, ਤੇ ਸਾਥੀਆਂ ਵੱਲੋਂ ਸਾਹਨੇਵਾਲ ਵਿਖੇ ਦੁਸਹਿਰੇ ਦੇ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ, ਜੋ ਕਿ ਇੱਕ ਨਵਾਂ ਤੇ ਸਫਲ ਤਜਰਬਾ ਸੀ। ਆਮ ਲੋਕਾਂ ਵੱਲੋਂ ਤਰਕਸ਼ੀਲ ਸਾਹਿਤ ਨੂੰ ਭਰਪੂਰ ਹੁੰਗਾਰਾ ਦਿੱਤਾ ਗਿਆ ਅਤੇ ਤਰਕਸ਼ੀਲ ਸੁਸਾਇਟੀ ਦਾ ਵਧੀਆ ਪ੍ਰਚਾਰ ਹੋਇਆ।

-ਸੁਖਵੰਤ, ਪ੍ਰਚਾਰ ਸਕੱਤਰ
ਇਕਾਈ ਲੁਧਿਆਣਾ।

ਇਕਾਈ ਖੰਨਾ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੀ ਇਕਾਈ ਖੰਨਾ ਵੱਲੋਂ 10-5-98 ਨੂੰ ਮਾਨਸਿਕ ਰੋਗਾਂ ਬਾਰੇ ਇੱਕ ਸੈਮੀਨਾਰ ਦਾ ਆਯੋਜਿਨ ਕੀਤਾ ਗਿਆ। ਇਸ ਸੈਮੀਨਾਰ ਦੇ ਮੁੱਖ ਮਹਿਮਾਨ ਡਾ. ਇੰਦਰਜੀਤ ਸਿੰਘ ਅਤੇ ਪ੍ਰਮੁੱਖ ਬੁਲਾਰੇ ਡਾ ਰਾਜਵਿੰਦਰ ਸਿੰਘ ਐਮ.ਡੀ (ਸਾਈਕੈਟਰੀ) ਸਨ। ਸੈਮੀਨਾਰ ਦੇ ਸ਼ੁਰੂ ਵਿੱਚ ਖੁਮਾਣੋ ਇਕਾਈ ਦੇ ਅਵਤਾਰ ਸਿੰਘ ਅਤੇ ਗਗਨਦੀਪ ਨੇ ਅਚੰਭੇ ਵਿੱਚ ਪਾਉਣ ਵਾਲੇ ਟ੍ਰਿਕ ਪੇਸ਼ ਕੀਤੇ। ਇਸ ਤੋਂ ਬਾਅਦ ਡਾ ਰਾਜਵਿੰਦਰ ਸਿੰਘ ਨੇ ਮਾਨਸਿਕ ਰੋਗਾਂ ਬਾਰੇ ਸ਼ਾਮਲ ਪਤਵੰਤਿਆਂ ਨੂੰ ਖੁੱਲ ਕੇ ਜਾਣਕਾਰੀ ਦਿੱਤੀ। ਸੈਮੀਨਾਰ ਦੀ ਕਾਰਵਾਈ ਨੂੰ ਜਾਰੀ ਰੱਖਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਸਕੱਤਰ ਸ਼੍ਰੀ ਜਸਵੰਤ ਜੀਰਖ ਨੇ ਮਾਨਸਿਕ ਰੋਗਾਂ ਤੋਂ ਪੀੜਤ ਵਿਅਕਤੀਆਂ ਦੇ ਇਲਾਜ ਬਾਰੇ ਚਾਨਣਾ ਪਾਇਆ ਅਤੇ ਮਾਸਟਰ ਮਹਿੰਦਰ ਸਿੰਘ ਨੇ ਸਟੇਜ ਦੀ ਕਾਰਵਾਈ ਸੁਚੱਜੇ ਢੰਗ ਨਾਲ ਸੰਭਾਲਦੇ ਹੋਏ ਮਾਨਸਿਕ ਰੋਗਾਂ ਬਾਰੇ ਕੇਸ ਸਾਂਝੇ ਕੀਤੇ। ਇਸ ਮੌਕੇ ਤੇ ਇੱਕ ਸਨਮਾਨ ਸਮਾਰੋਹ ਵੀ ਕੀਤਾ ਗਿਆ। ਇਸ ਸਨਮਾਨ ਸਮਾਰੋਹ ਵਿੱਚ ਖੰਨਾ ਇਕਾਈ ਵੱਲੋਂ ਮੁੱਖ ਮਹਿਮਾਨ ਡਾ. ਇੰਦਰਜੀਤ ਸਿੰਘ, ਮੁੱਖ ਬੁਲਾਰੇ ਡਾ.ਰਾਜਵਿੰਦਰ ਸਿੰਘ, ਸੂਬਾ ਸਕੱਤਰ ਸ੍ਰੀ ਜਸਵੰਤ ਜੀਰਖ, ਅਵਤਾਰ ਸਿੰਘ ਪ੍ਰਧਾਨ ਖੁਮਾਣੋ ਇਕਾਈ, ਇਕਾਈ ਮੈਂਬਰ ਸ਼੍ਰੀ ਓਮ ਪ੍ਰਕਾਸ਼ ਘਈ, ਮਾ. ਮਹਿੰਦਰ ਸਿੰਘ, ਬਲਬੀਰ ਸਿੰਘ ਅਤੇ ਪੱਤਰਕਾਰ ਹਰਪ੍ਰੀਤ ਸਿੰਘ ਨੂੰ ਸਨਮਾਨਤ ਕੀਤਾ ਗਿਆ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਅਤੇ ਖੁਮਾਣੋ ਇਕਾਈ ਵੱਲੋਂ ਪ੍ਰਦਰਸ਼ਨੀ ਲਗਾਈ ਗਈ। ਅਤੇ ਫਿਰ ਖੰਨਾ ਇਕਾਈ ਦੇ ਪ੍ਰਧਾਨ ਰਾਕੇਸ਼ ਨੇ ਸੈਮੀਨਾਰ ਤੇ ਪੁੱਜੇ ਪਤਵੰਤੇ ਸੱਜਣਾ ਦਾ ਧੰਨਵਾਦ ਕੀਤਾ।

ਸਰੂਪ ਸਿੰਘ, ਪ੍ਰੈਸ ਸਕੱਤਰ
ਇਕਾਈ ਖੰਨਾ।

ਇਕਾਈ ਬਠਿੰਡਾ :

5 ਸਤੰਬਰ ਦੀ ਰਾਤ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੀ ਬਠਿੰਡਾ ਇਕਾਈ ਵੱਲੋਂ 1995 ਵਿੱਚ ਵਿਛੜ ਚੁੱਕੇ ਤਰਕਸ਼ੀਲ ਆਗੂ ਮਹਿਰੂਮ ਸਾਥੀ ਲਾਭ ਸਿੰਘ ਚੋਟੀਆਂ ਦੀ ਯਾਦ ਵਿੱਚ ਉਹਨਾ ਦੇ ਜੱਦੀ ਪਿੰਡ ਚੋਟੀਆਂ (ਨੇੜੇ ਕੋਟ ਭਾਈ) ਮੁਕਤਸਰ ਵਿਖੇ ਤੀਸਰਾ ਸਲਾਨਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਪਿੰਡ ਦੇ ਸੂਝਵਾਨ ਨੌਜੁਆਨਾਂ ਨੇ ਤਰਕਸ਼ੀਲ ਮੈਂਬਰ ਜਸਵੀਰ ਰਾਜਾ ਦੀ ਅਗਵਾਈ ਵਿੱਚ ਮੇਲੇ ਦੇ ਪ੍ਰਬੰਧ ਲਈ ਬਹੁਤ ਸਖਤ ਯਤਨ ਕੀਤੇ। ਪਿੰਡ ਦੀ ਪੰਚਾਇਤ ਨੇਂ ਭਰਵਾਂ ਸਹਿਯੋਗ ਦਿੱਤਾ।

ਨਾਟਕ : ਇੱਕ ਕੁਰਸੀ ਇੱਕ ਮੋਰਚਾ ਤੇ ਹਵਾ 'ਚ ਲਟਕਦੇ ਲੋਕ, ਪੇਸ਼ਕਾਰੀ ਨਾਟਕ ਮੰਡਲੀ ਜੀਦਾ। ਸਾੜਸਤੀ ਅਤੇ ਆਦਮਖੋਰ, ਪੇਸ਼ਕਾਰੀ ਆਰਟ ਸੈਂਟਰ ਸਮਰਾਲਾ।

ਸ਼ਰਧਾਂਜਲੀ : ਇਕਾਈ ਪ੍ਰਧਾਨ ਰਾਮ ਸਿੰਘ ਨਿਰਮਾਣ ਨੇ ਭਾਵ ਭਿੰਨੀ ਸ਼ਰਧਾਂਜਲੀ ਭੇਂਟ ਕੀਤੀ।



ਬੁਲਾਰਾ : ਮਾ: ਰਜਿੰਦਰ ਭਦੌੜ (ਸੂਬਾ ਮੀਤ ਪ੍ਰਧਾਨ)।
ਮੰਚ ਸੰਚਾਲਕ : ਰਣਜੀਤ ਸਿੰਘ (ਜੋਨ ਆਰਗੇਨਾਈਜਰ) ਅਤੇ ਭੂਰਾ ਸਿੰਘ (ਮਹਿਮਾ ਸਰਜਾ)।
ਪ੍ਰਦਰਸ਼ਨੀ : ਸ੍ਰੀ ਕੇਵਲ ਜੀਦਾ, ਮਾ: ਬਲਬੀਰ ਸਿੰਘ ਸੰਗਤ।
ਮੈਜਿਕ ਟੀਮ : ਸ਼੍ਰੀ ਕੁਲਵੰਤ ਸਿੰਘ, ਬਲਵਿੰਦਰ, ਭੋਲਾ ਸਿੰਘ ਰਾਮਪੁਰਾ ਅਤੇ ਵਿਜੇ ਕੁਮਾਰ (ਬਠਿੰਡਾ)।

*ਇਕਾਈ ਮੰਡੀ ਲਾਧੂਕਾ :*

1. ਮਿਹਨਤ ਰੂਪੀ ਬੂਟਾ ਬੀਜਣ ਤੇ ਫਿਰ ਉਸ ਨੂੰ ਪਾਲਣਾ ਇੱਕ ਬਹੁਤ ਹੀ ਔਖਾ ਕੰਮ ਹੈ। ਪਰ ਜਦੋਂ ਇਹ ਮਿਹਨਤ ਰੂਪੀ ਬੂਟਾ ਦਰਖਤ ਬਣ ਕੇ ਫਲ ਦੇਣ ਲੱਗਦਾ ਹੈ ਤਾਂ, ਇਸ ਫਲ ਦਾ ਸਵਾਦ ਬਿਲਕੁੱਲ ਉਸ ਤਰ੍ਹਾਂ ਦਾ ਹੁੰਦਾ ਹੈ, ਜਿਵੇਂ ਸਾਡੇ ਸਮਾਜ ਵਿੱਚ ਰਹਿੰਦੇ ਦੇਵ ਪੁਰਸ਼ ਸਾਨੂੰ ਕਾਲਪਨਿਕ ਸਵਰਗ ਦਾ ਦੱਸਦੇ ਹਨ।

15 ਅਗਸਤ (ਅਜਾਦੀ ਦਿਵਸ) ਸੀ ਉਸ ਦਿਨ ਜਦੋਂ ਕਾ. ਵਧਾਵਾ ਰਾਮ ਜੀ ਦੀ ਬਰਸੀ ਮਨਾਈ ਜਾ ਰਹੀ ਸੀ, ਪ੍ਰਤਾਪ ਬਾਗ ਫਾਜਿਲਕਾ ਵਿਖੇ, ਅਤੇ ਕੋਈ ਅੱਖ ਅਜਿਹੀ ਨਹੀਂ ਸੀ ; ਜਿਸ ਦੇ ਵਿੱਚੋਂ ਲਗਾਤਾਰ ਹੰਝੂ ਨਾ ਵਹਿ ਰਹੇ ਹੋਣ। ਅਤੇ ਕਾਰਨ ਸੀ ਇਸਦਾ ਤਰਕਸ਼ੀਲ ਸੁਸਾਇਟੀ ਪੰਜਾਬ(ਰਜ਼ਿ.) ਇਕਾਈ ਮੰਡੀ ਲਾਧੂਕਾ ਵੱਲੋਂ 15 ਰਾਤਾਂ ਦੀ ਲਗਾਤਾਰ ਅਤੇ ਅਣਥਕ ਮਿਹਨਤ ਸਦਕਾ ਤਿਆਰ ਕੀਤੀ ਕੋਰੀਓਗ੍ਰਾਫੀ "ਮੈਂ ਧਰਤੀ ਪੰਜਾਬ ਦੀ...." ਦੀ ਪਹਿਲੀ ਅਤੇ ਸਫਲ ਪੇਸ਼ਕਾਰੀ।

ਮਿਸ ਨੀਰੂ ਤੋਂ ਬਿਨਾਂ ਇਸ ਕੋਰੀਓਗ੍ਰਾਫੀ ਵਿੱਚ ਸਹਿਯੋਗ ਦਿੱਤਾ- ਡਾ. ਰਮੇਸ਼, ਮਿਲਖਾ ਸਿੰਘ ਅਜਾਦ, ਡਾ. ਸ਼ਾਮ ਲਾਲ, ਗੁਰਦੀਪ ਸਿਘ, ਜਗਸੀਰ ਸਿੰਘ, ਵਜੀਰ ਸਿੰਘ. ਡਾ. ਭਗਵਾਨ. ਲਾਲ ਚੰਦ ਗੋਲਡਨ, ਰਾਜੂ, ਕਾਲਾ, ਅਮਨਦੀਪ, ਹੰਸ ਰਾਜ ਗੋਲਡਨ, ਭਗਤ ਸਿੰਘ ਅਤੇ ਬੱਬੂ। ਇਸ ਪ੍ਰੋਗਰਾਮ ਤੋਂ ਖੁਸ਼ ਹੋ ਕੇ ਸੁਸਾਇਟੀ ਵਰਕਰਾਂ ਨੂੰ ਆਰਥਿਕ ਸਹਿਯੋਗ ਵੀ ਮਿਲਿਆ ਅਤੇ ਮੌਕੇ ਤੇ ਹੀ ਪ੍ਰੋਗਰਾਮਾਂ ਦੀ ਬੁਕਿਂਗ ਵੀ।

2. *ਇੱਕ ਪ੍ਰੋਗਰਾਮ ਜਿਹੜਾ ਚਿਰਾਂ ਤੱਕ ਯਾਦ ਰੱਖਿਆ ਜਾਵੇਗਾ।*

ਸੁਸਾਇਟੀ ਦੀ ਸੋਚ ਅਤੇ ਪਕੜ ਨੂੰ ਲੋਕਾਂ ਵਿੱਚ ਪੱਕੇ ਪੈਰੀਂ ਲੋਕਾਂ ਵਿੱਚ ਲੈ ਕੇ ਜਾਣ ਲਈ ਇੱਕ ਮੇਲੇ ਰੂਪੀ ਪ੍ਰੋਗਰਾਮ ਸ:ਸ:ਸਕੂਲ ਚਿਮਨੇ ਵਾਲਾ ਵਿਖੇ ਇਕਾਈ ਮੰਡੀ ਲਾਧੂਕਾ ਦੇ ਸਮਰਪਤ ਮੈਂਬਰ ਭਗਤ ਸਿੰਘ ਦੇ ਸਹਿਯੋਗ ਨਾਲ ਕੀਤਾ ਗਿਆ।

ਮਿਤੀ 12-8-98 ਨੂੰ ਸਕੂਲ ਦੇ ਤਕਰੀਬਨ 400 ਬੱਚਿਆਂ ਕੋਲੋਂ ਲਿਖਤੀ ਤਰਕਸ਼ੀਲ ਮੁਕਾਬਲਾ ਸਕੱਤਰ ਗੁਰਦੀਪ ਸਿੰਘ ਅਤੇ ਭਗਤ ਸਿੰਘ ਨੇ ਕਰਵਾਇਆ। ਅਤੇ 20-8-98 ਨੂੰ ਇੱਕ ਕਾਬਲ-ਏ-ਤਰੀਫ ਪ੍ਰੋਗਰਾਮ ਇਸੇ ਹੀ ਸਕੂਲ ਵਿਚ ਦਿੱਤਾ ਗਿਆ। ਪ੍ਰਾ. ਸਕੂਲ ਖਿਊਵਾਲੀ, ਪ੍ਰ. ਸਕੂਲ ਚਿਮਨੇਵਾਲਾ, ਪ੍ਰ. ਸਕੂਲ ਜੋੜਕੀ ਅੰਧੇਵਾਲੀ, ਅਤੇ ਗੁਰੂ ਨਾਨਕ ਮਾਡਲ ਸਕੂਲ ਜੋੜਕੀਅੰਧੇਵਾਲੀ। ਇਹਨਾਂ ਪੰਜ ਸਕੂਲਾਂ ਦੇ ਸਮੂਹ ਬੱਚਿਆਂ ਦਾ ਪ੍ਰੋਗਰਾਮ ਵਿਚ ਹਿਸਾ ਲੈਣਾ ਅਤੇ ਸ:ਸ: ਸਕੂਲ ਚਿਮਨੇਵਾਲਾ ਦੇ ਪ੍ਰਿੰਸੀਪਲ ਸ਼੍ਰੀ ਗੁਰਦੇਵ ਸਿੰਘ ਵੱਲੋਂ ਕਹੇ ਇਹ ਸ਼ਬਦ "ਤਰਕਸ਼ੀਲ ਸੁਸਾਇਟੀ ਦੇ ਇਹਨਾਂ ਵਰਕਰਾਂ ਦਾ ਕੰਮ ਤਾਂ ਪੰਜ ਹਜਾਰ ਵਾਲਾ ਹੈ ਪਰ ਸਕੂਲ ਦੇ ਅਸੂਲਾਂ ਮੁਤਾਬਕ ਮੈਂ ਇਹਨਾਂ ਦੀ ਆਰਥਿਕ ਤੌਰ ਤੇ ਮੱਦਦ ਸਕੂਲ ਵੱਲੋਂ ਪੰਜ ਸੌ ਰੁਪਏ ਅਤੇ ਆਪਣੇ ਵੱਲੋਂ ਇੱਕ ਸੌ ਰੁਪਏ ਕਰਦਾ ਹਾਂ।" ਅਤੇ ਸੁਸਾਇਟੀ ਵਰਕਰ 2000 ਲੋਕਾਂ ਦੇ ਇਕੱਠ ਉਤੇ ਆਪਣੀ ਗਹਿਰੀ ਛਾਪ ਛੱਡਣ ਵਿੱਚ ਬੇਹੱਦ ਸਫਲ ਰਹੇ।

ਭਗਤ ਸਿੰਘ ਅਤੇ ਡਾ. ਸ਼ਾਮ ਲਾਲ ਦੀ ਤਕਰੀਰ ਵੀ ਸਲਾਹੁਣ ਯੋਗ ਸੀ। ਕੁੱਝ ਹਾਸੇ ਅਤੇ ਕੁੱਝ ਗੰਭੀਰਤਾਂ ਵਾਲੇ ਮੈਜਿਕ ਟ੍ਰਿਕ ਕਰਨ ਵਿਚ ਗੁਰਦੀਪ ਸਿੰਘ, ਮਿਲਖਾ ਸਿੰਘ ਅਜਾਦ ਅਤੇ ਵਜੀਰ ਸਿੰਘ ਵੀ ਸਫਲ ਰਹੇ।

ਜਿੱਥੇ ਮੰਡੀ ਲਾਧੂਕਾ ਇਕਾਈ ਦੇ ਖਜਾਨਚੀ ਡਾ. ਰਮੇਸ਼ ਵੱਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ ਗਿਆ, ਉਥੇ ਸੁਸਾਇਟੀ ਮੈਂਬਰਾਂ ਤੋਂ ਬਿਨਾਂ ਸੁਸਾਇਟੀ ਦੀ ਹਮਦਰਦ ਮਿਸ ਨੀਰੂ ਅਤੇ ਅਸ਼ੋਕ ਕੁਮਾਰ ਫਾਜਿਲਕਾ ਵਾਲੇ ਵੀ ਗਰਮ ਸੰਗਲ ਹੱਥਾਂ ਨਾਲ ਠੰਡੇ ਕਰਨ ਅਤੇ ਗਰਮ ਕੋਲਿਆਂ ਉਤੇ ਨੰਗੇ ਪੈਰੀਂ ਤੁਰਨ ਤੋਂ ਪਿੱਛੇ ਨਾ ਰਹੇ। ਅਤੇ ਇਸ ਮੌਕੇ ਤਕਰੀਬਨ 300/- ਰੁਪਏ ਦਾ ਤਰਕਸ਼ੀਲ ਵੇਚਿਆ ਗਿਆ।

ਤਰਕਸ਼ੀਲ ਮੁਕਾਬਲੇ (ਲਿਖਤੀ) ਵਿੱਚ ਪਹਿਲੇ, ਦੂਜੇ, ਤੀਜੇ ਸਥਾਨ ਉੱਤੇ ਆਉਣ ਵਾਲੇ ਬੱਚਿਆਂ ਦੇ ਨਾਮ ਕ੍ਰਮਵਾਰ ਇਸ ਤਰ੍ਹਾਂ ਹਨ - ਮਨਜਿੰਦਰ ਸਿੰਘ, ਹਰਜੀਤ ਸਿੰਘ ਅਤੇ ਕੁਲਬੀਰ ਕੌਰ।

3. ਪ੍ਰੋਗਰਾਮ - ਸਾਖਰਤਾ ਸੰਮਤੀ ਵੱਲੋਂ ਦਿੱਤੇ ਪ੍ਰੋਗਰਾਮ ਵਿਚ ਸ਼ਮੂਲੀਅਤ।
ਸਥਾਨ - ਸ. ਹਾਈ ਸਕੂਲ ਕਿੜਿਆਂ ਵਾਲੀ।
ਮਿਤੀ - 7-9-98, ਦਿਨ ਸੋਮਵਾਰ।
ਤਕਰੀਰ - ਡਾ. ਸ਼ਾਮ ਲਾਲ ਅਤੇ ਸੰਦੀਪ ਸਾਹਿਲ।
ਮੈਜਿਕ ਟ੍ਰਿਕ - ਗੁਰਦੀਪ ਸਿੰਘ, ਮਿਲਖਾ ਸਿੰਘ ਅਜਾਦ ਅਤੇ ਸੰਦੀਪ ਸਾਹਿਲ। ਗਰਮ ਸੰਗਲ ਹੱਥਾਂ ਨਾਲ ਠੰਡੇ ਕੀਤੇ ਗਏ, ਅਤੇ ਤਰਕਸ਼ੀਲ ਸਾਹਿਤ ਵੇਚਿਆ ਗਿਆ। ਸੁਸਾਇਟੀ ਵੱਲੋਂ ਗਰਮ ਸੰਗਲ ਹੱਥਾਂ ਨਾਲ ਠੰਡੇ ਕਰਕੇ ਵਿਖਾਉਣ ਦਾ ਲਾਲਚ ਦੇ ਕੇ ਉਥੋਂ ਦੇ ਸਟੇਜ ਸਕੱਤਰ ਨੇ ਸ਼ਾਮ 4 ਵਜੇ ਤੱਕ ਦਰਸ਼ਕਾਂ ਨੂੰ ਅਤੇ ਸੁਸਾਇਟੀ ਵਰਕਰਾਂ ਨੂੰ ਬਿਠਾਈ ਰੱਖਿਆ। ਭਾਵੇਂ ਸੁਸਾਇਟੀ ਵਰਕਰਾਂ ਨੂੰ ਆਰਥਿਕ ਤੌਰ ਤੇ ਪੂਰੇ ਦਿਨ ਦਾ ਨੁਕਸਾਨ ਉਠਾਉਣਾ ਪਿਆ, ਪਰ ਮਾਨਸਿਕ ਤਸੱਲੀ ਇਹ ਸੀ ਕਿ ਸਾਖਰਤਾ ਸੰਮਤੀ ਦੇ ਫਿੱਕੇ ਪੈਂਦੇ ਪ੍ਰੋਗਰਾਮ ਨੂੰ ਜਿੱਥੇ ਦਿਲਚਸਪੀ ਵੱਲ ਪਹੁੰਚਾਇਆ, ਉਥੇ ਆਪਣੀ ਗੱਲ ਕਹਿਣ ਵਿੱਚ ਵੀ ਕਾਮਯਾਬ ਹੋਏ।

-ਸੰਦੀਪ ਸਾਹਿਲ, ਪ੍ਰਚਾਰ ਸਕੱਤਰ
ਇਕਾਈ ਮੰਡੀ ਲਾਧੂਕਾ।

*ਇਕਾਈ ਰੋਪੜ :*

1. ਰੋਪੜ ਜਿਲ੍ਹੇ ਦੀ ਅਨੰਦਪੁਰ ਸਾਹਿਬ ਦੀ ਤਹਿਸੀਲ ਵਿੱਚਪੈਂਦੇ ਕਸਬੇ ਬੂੰਗਾ ਸਾਹਿਬ ਦੇ ਨਜਦੀਕ ਪਿੰਡ ਮੀਆਂਪੁਰ ਖਾੜਾ ਵਿਖੇ ਇੱਕ ਅਖੌਤੀ ਬਾਬਾ ਸੁਰਿੰਦਰ ਸਿੰਘ ਚੌਂਕੀਆਂ ਲਾਉਣ ਦਾ ਧੰਦਾ ਕਰਦਾ ਸੀ। ਇਹ ਲੋਕਾਂ ਨੂੰ ਧਮਕਾਉਂਦਾ ਰਹਿੰਦਾ ਸੀ ਅਤੇ ਲੋਕ ਇਸ ਤੋਂ ਦਹਿਸ਼ਤ-ਜਦਾ ਸਨ। ਲੋਕਾਂ ਦੇ ਦੱਸਣ ਮੁਤਾਬਕ ਇਹ ਬਾਬਾ ਲੱਗਭੱਗ

ਡੇਢ-ਦੋ ਸਾਲ ਪਹਿਲਾਂ ਟਰੱਕ ਡਰਾਈਵਰੀ ਕਰਦਾ ਸੀ ਅਤੇ ਇਸ ਦਾ ਚਾਲ ਚੱਲਣ ਵੀ ਠੀਕ ਨਹੀਂ ਸੀ। ਇਸ ਪਿੰਡ ਦੇ ਵਸਨੀਕ ਗੁਰਦੇਵ ਸਿੰਘ ਦੀ ਮਾਤਾ ਜੀ ਵੀ ਇਸ ਬਾਬੇ ਦੀ ਦਹਿਸ਼ਤ ਦਾ ਸ਼ਿਕਾਰ ਹੋ ਕੇ ਮਾਨਸਿਕ ਤੌਰ ਤੇ ਅਪ ਸੈਟ ਹੋ ਗਈ ਸੀ ਜਿਸ ਕਰਕੇ ਇਹ ਔਰਤ ਆਪਣੀ ਸੁੱਧ-ਬੁੱਧ ਗੁਆ ਬੈਠੀ। ਕਈ ਥਾਵਾਂ ਤੋਂ ਇਸਦਾ ਇਲਾਜ ਕਰਵਾਇਆ, ਪ੍ਰੰਤੂ ਕੋਈ ਫਰਕ ਨਾ ਪਿਆ। ਇਹ ਕੇਸ ਰੋਪੜ ਇਕਾਈ ਕੋਲ ਆਇਆ। ਅਜੀਤ ਪ੍ਰਦੇਸੀ ਜੋਨ ਆਰਗੇਨਾਈਜਰ ਦੀ ਅਗਵਾਈ ਵਿੱਚ 11 ਮੈਂਬਰੀ ਟੀਮ ਪਿੰਡ ਮੀਆਪੁਰ ਖਾੜੂ ਪੁੱਜੀ। ਮੈਂਟਲ ਹੋ ਚੁੱਕੀ ਔਰਤ ਨੂੰ ਵੇਖਿਆ। ਉਸਦੇ ਪੈਰਾਂ ਨੂੰ ਸੰਗਲ ਲਾਏ ਹੋਏ ਸਨ। ਕੇਸ ਨੂੰ ਦਿਮਾਗੀ ਬਿਮਾਰੀਆਂ ਦੇ ਡਾ. ਤਜਿੰਦਰ ਸਿੰਘ ਰੋਪੜ ਕੋਲ ਭੇਜਿਆ ਗਿਆ। ਪਿੰਡ ਦੇ ਸਰਪੰਚ ਨਾਲ ਗੱਲਬਾਤ ਕੀਤੀ ਗਈ ਅਤੇ ਪਿੰਡ ਦੇ ਸਕੂਲ ਵਿਚ ਜਾਦੂ ਦਾ ਪ੍ਰੋਗਰਾਮ ਰੱਖ ਦਿੱਤਾ। ਜਾਦੂ ਦੇ ਟ੍ਰਿਕਾਂ ਦੇ ਨਾਲ-ਨਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦਾ ਉਦੇਸ, ਕੰਮ-ਢੰਗ ਅਤੇ ਚਣੌਤੀ ਬਾਰੇ ਵੀ ਵਿਸਥਾਰ ਨਾਲ ਲੋਕਾਂ ਨੂੰ ਦੱਸਿਆ ਗਿਆ। ਹਜਾਰਾਂ ਲੋਕਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਬਾਬੇ ਨੂੰ ਇਕੱਠ ਵਿੱਚ ਲੈ ਕੇ ਆਉਣ ਤਾਂ ਕਿ ਉਸਦੀ "ਸ਼ਕਤੀ" ਦੀ ਪਰਖ/ਪੜਤਾਲ ਕੀਤੀ ਜਾ ਸਕੇ। ਪ੍ਰੰਤੂ ਕੋਈ ਵੀ ਵਿਅਕਤੀ ਬਾਬੇ ਨੂੰ ਇਕੱਠ ਵਿੱਚ ਲਿਆਉਣ ਲਈ ਤਿਆਰ ਨਹੀਂ ਹੋਇਆ ਅਤੇ ਨਾ ਹੀ ਬਾਬਾ ਇਕੱਠ ਵਿੱਚ ਆਉਣ ਲਈ ਰਜਾਮੰਦ ਹੋਇਆ। ਸਟੇਜ ਤੋਂ ਬਾਰ-ਬਾਰ ਬਾਬੇ ਨੂੰ ਚੈਲਿੰਜ ਕੀਤਾ ਗਿਆ। ਲੋਕਾਂ ਨੂੰ ਸਪੱਸ਼ਟ ਕੀਤਾ ਗਿਆ ਕਿ ਕਿਸੇ ਵੀ ਬਾਬੇ ਜਾਂ ਸਾਧ-ਸੰਤ ਵਗੈਰਾ ਕੋਲ ਕੋਈ ਵੀ ਗੈਬੀ ਸ਼ਕਤੀ ਨਹੀਂ ਹੁੰਦੀ।

2. ਮਿਤੀ 1-10-98 ਨੂੰ ਚਮਕੌਰ ਸਾਹਿਬ ਵਿਖੇ ਦੁਸਹਿਰੇ ਤੇ ਰੋਪੜ ਅਤੇ ਚਮਕੌਰ ਸਾਹਿਬ ਇਕਾਈ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ, ਕਿਤਾਬਾਂ/ਮੈਗਜੀਨਾਂ ਦੀ ਸਟਾਲ ਲਗਾਈ ਗਈ। ਜੋਨ ਆਰਗੇਨਾਈਜਰ ਅਜੀਤ ਪ੍ਰਦੇਸੀ, ਰੋਪੜ ਇਕਾਈ ਦੇ ਮੀਤ ਪ੍ਰਧਾਨ ਮੋਹਨ ਡੱਲਾ ਅਤੇ ਖਰੜ ਇਕਾਈ ਦੇ ਮੀਤ ਪ੍ਰਧਾਨ ਸੁਜਾਨ ਸਿੰਘ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੇ ਉਦੇਸ਼ਾਂ ਬਾਰੇ ਦੱਸਿਆ। ਖਰੜ ਇਕਾਈ ਦੇ ਪ੍ਰਧਾਨ ਮਾਸਟਰ ਗੁਰਮੀਤ ਸਿੰਘ ਅਤੇ ਰੋਪੜ ਇਕਾਈ ਦੇ ਸਕੱਤਰ ਸ੍ਰੀ ਪਵਨ ਕੁਮਾਰਰੱਤੋਂ, ਮੈਂਬਰ ਸ੍ਰੀ ਸੁਰਜੀਤ ਮੰਡ, ਮਲਾਸਰ ਸਿੰਘ ਅਤੇ ਰੋਜਾਨਾ ਅਜੀਤ ਅਖਬਾਰ ਦੇ ਪੱਤਰ ਪ੍ਰੇਰਕ ਸ੍ਰੀ ਸਵਰਨ ਸਿੰਘ ਭੰਗੂ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਤਰਕਸ਼ੀਲ ਪ੍ਰਦਰਸ਼ਨੀ ਕਾਫੀ ਖਿੱਚ ਪਾਊ ਸੀ। ਲੋਕਾਂ ਨੇ ਜਾਦੂ ਅਤੇ ਤਰਕਸ਼ੀਲ ਵਿਚਾਰਾਂ ਵਿੱਚ ਕਾਫੀ ਦਿਲਚਸਪੀ ਲਈ ਅਤੇ ਬਹੁਤ ਵੱਡੀ ਗਿਣਤੀ ਵਿੱਚ ਤਰਕਸ਼ੀਲ ਸਾਹਿਤ ਖਰੀਦਿਆ।

-ਅਜੀਤ ਪ੍ਰਦੇਸੀ।

*ਇਕਾਈ ਮਾਹਿਲਪੁਰ :*

***ਸ਼ਹੀਦ ਭਗਤ ਸਿੰਘ ਦੇ ਜਨਮ ਮਾਹ ਅਤੇ ਵਿਚਾਰ- "ਮੈਂ ਨਾਸਤਿਕ ਕਿਓਂ ਹਾਂ" ਨੂੰ ਸਮਰਪਿਤ - ਸਰਗਰਮੀਆਂ***

1. ਸਥਾਨ : ਬਾਹੋਵਾਲ (ਮਾਹਿਲਪੁਰ)

ਤਾਰੀਖ : 6-9-98 (ਸਾਰੀ ਰਾਤ)

ਨਾਟਕ ਅਤੇ ਕੋਰੀਓਗ੍ਰਾਫੀ : ਮਹਿਕਦਾ ਪੰਜਾਬ ਕਲਾ ਮੰਚ, ਮਾਹਿਲਪੁਰ ਅਤੇ ਜਾਗਰਿਤੀ ਕਲਾ ਮੰਚ, ਚੱਬੇਵਾਲ।

ਜਾਦੂ ਦੇ ਸ਼ੋਅ : ਤਰਕਸ਼ੀਲ ਇਕਾਈ ਮਾਹਿਲਪੁਰ।

ਬੁਲਾਰੇ : ਮਾਸਟਰ ਅਵਤਾਰ ਲੰਗੇਰੀ, ਨਰਿੰਦਰ ਮਾਹਿਲਪੁਰ, ਜਗਤਾਰ ਪਾਗਲ, ਮਾਸਟਰ ਇਕਬਾਲ ਸੱਜਣ ਅਤੇ ਸਰਪੰਚ।

**2. ਸਥਾਨ : ਮਾਹਿਲਪੁਰ (ਭੂਮੀ ਤੇ ਜਲ ਸੰਭਾਲ ਕਾਮੇ ਆਦਿ)**

ਤਾਰੀਖ : 10-9-98, 11-9-98 (ਦਿਨੇ)

ਵਾਰਤਾ : "ਮੈਂ ਨਾਸਤਿਕ ਕਿਓਂ ਹਾਂ" - ਸ਼ਹੀਦ ਭਗਤ ਸਿੰਘ ਦੇ ਵਿਚਾਰ ਅਤੇ ਤਰਕਸ਼ੀਲ ਸੋਚ ਅਤੇ ਅੱਜ ਦੇ ਧਾਰਮਿਕ ਵਰਤਾਰੇ।

**3. ਬੰਬੇਲੀ (ਨੌਜਵਾਨ ਇਕੱਠ)**

ਤਾਰੀਖ : 19 ਅਤੇ 20 -9-98 ਦੀ ਸ਼ਾਮ ਅਤੇ ਰਾਤ।

ਵਾਰਤਾ : (1) ਤਰਕਸ਼ੀਲ ਕਸਵੱਟੀ ਮੁਤਾਬਿਕ - 84 ਲੱਖ ਜੂਨਾਂ ਅਤੇ ਪੁਨਰ ਜਨਮ।

(2) ਦਾਨ ਦਾ ਸੰਕਲਪ ਅਤੇ ਤਰਕਸ਼ੀਲ ਸਹਾਇਤਾ।

**4. ਸਥਾਨ : ਜੱਸੋਵਾਲ (ਸੈਲਾ ਖੁਰਦ)**

ਤਾਰੀਖ : 30-9-98 ਦੀ ਰਾਤ।

ਨਾਟਕ ਅਤੇ ਕੋਰੀਓਗ੍ਰਾਫੀ : ਜਾਗਰਿਤੀ ਕਲਾ ਮੰਚ-ਚੱਬੇਬਾਲ (ਨਿਰਦੇਸ਼ਕ ਬਬਲੀ ਰਾਣਾ)

ਜਾਦੂ ਦੇ ਸ਼ੋਅ : ਤਰਕਸ਼ੀਲ ਇਕਾਈ ਮਾਹਿਲਪੁਰ (ਜਗਤਾਰ ਪਾਗਲ ਅਤੇ ਸਾਥੀ)

ਬੁਲਾਰੇ : ਮਾਸਟਰ ਅਵਤਾਰ ਲੰਗੇਰੀ, ਜਗਤਾਰ ਪਾਗਲ, ਪਿੰਡ ਦੇ ਨੌਜਵਾਨ।

-ਵਿਜੇ ਬੰਬੇਲੀ, ਸਕੱਤਰ
ਇਕਾਈ ਮਾਹਿਲਪੁਰ।

***ਡਾਕਟਰ ਹਰੀਸ਼ ਮਲਹੋਤਰਾ ਦਾ ਕਵੈਂਟਰੀ 'ਚ ਸਨਮਾਨ***

***ਕਵੈਂਟਰੀ :*** ਬੀਤੇ ਦਿਨੀ ਪੰਜਾਬੀ ਦੇ ਪ੍ਰਸਿੱਧ ਲੇਖਕ ਸ੍ਰੀ ਹਰਭਜਨ ਸਿੰਘ ਵਿਰਕ ਦੇ ਘਰ ਵਿਖੇ ਡਾ. ਹਰੀਸ਼ ਮਲਹੋਤਰਾ ਦਾ ਸਨਮਾਨ ਕੀਤਾ ਗਿਆ। ਕਿ ਉਹ ਪੰਜਾਬੀ ਪ੍ਰਵਾਸੀ ਲੇਖਕਾਂ 'ਚੋਂ ਪਹਿਲਾ ਏਸ਼ੀਅਨ ਹੈ ਜਿਸਨੇ ਬਰਮਿੰਘਮ ਯੂਨੀਵਰਸਿਟੀ ਤੋਂ ਏਸੀਅਨ ਬੱਚਿਆਂ ਨੂੰ ਸਕੂਲਾਂ ਤੋਂ ਪੱਕੇ ਤੌਰ ਤੇ ਬਾਹਰ ਕੱਢ ਦੇਣ ਬਾਰੇ ਪੀ.ਐਚ.ਡੀ. ਕੀਤੀ ਹੈ।

ਇਸ ਮੀਟਿੰਗ ਵਿੱਚ ਸ੍ਰੀ ਹਰਭਜਨ ਸਿੰਘ ਵਿਰਕ, ਅਜਮੇਰ ਕਵੈਂਟਰੀ (ਨੈਸ਼ਨਲ ਜਨਰਲ ਸਕੱਤਰ ਹਿੰਦੋਸਤਾਨੀ ਭਾਰਤੀ ਮਜਦੂਰ ਸਭਾ), ਸ੍ਰੀ ਨਰੰਜਨ ਸਿੰਘ ਨੂਰ (ਜਨਰਲ ਸਕੱਤਰ ਪ੍ਰਗਤੀਸ਼ੀਲ ਲਿਖਾਰੀ ਸਭਾ), ਪ੍ਰੋ: ਸੰਤੋਖ ਸਿੰਘ ਧਾਲੀਵਾਲ, ਪਾਲੀ ਦੁਸਾਂਝ, ਮਹਿੰਦਰ ਸਾਜਨ (ਜਨਰਲ ਸਕੱਤਰ ਲੋਕ ਲਿਖਾਰੀ ਸਭਾ, ਕਵੈਂਟਰੀ), ਡਾ. ਦਵਿੰਦਰ ਚੰਦਨ, ਕਿਰਪਾਲ ਭੰਮਰਾ, ਨਿਰਮਲ ਸਿੰਘ, ਸ੍ਰੀ ਵੇਦ ਕਪੂਰ, ਸ੍ਰੀ ਰਵਿੰਦਰ ਸਿੰਘ ਕੁੰਦਰਾ (ਬੀ.ਬੀ.ਸੀ. ਏਸ਼ੀਅਨ ਨੈਟਵਰਕ ਰੇਡੀਓ ਦਾ ਪ੍ਰੈਜ਼ੇਟਰ) ਅਤੇ ਸ੍ਰੀ ਗਰੀਸ ਮਲਹੋਤਰਾ (ਡਾ. ਹਰੀਸ਼ ਮਲਹੋਤਰਾ ਦਾ ਵੱਡਾ ਭਰਾ) ਨੇ ਸ਼ਿਰਕਤ ਕੀਤੀ। ਮੀਟਿੰਗ ਦੇ ਸ਼ੁਰੂ ਵਿੱਚ ਅਜਮੇਰ ਕਵੈਂਟਰੀ ਨੇ ਡਾਕਟਰ ਹਰੀਸ਼ ਮਲਹੋਤਰਾ ਦੇ ਬਿਖੜੇ ਪੈਂਡਿਆਂ ਦੇ ਸਫਰ ਬਾਰੇ ਜਾਣਕਾਰੀ ਦਿੱਤੀ ਕਿ ਕਿਵੇਂ 1973 'ਚ ਜਾਅਲੀ ਇੰਗਲੈਂਡ ਪਹੁੰਚ ਕੇ ਉਹਨਾਂ ਮੁਸੀਬਤਾਂ ਦਾ ਸਾਹਮਣਾ ਕੀਤਾ ਅਤੇ ਫਿਰ ਇੰਡੀਆ ਡਿਪੋਰਟ ਹੋਣ ਤੋਂ ਬਾਅਦ ਇੱਥੇ ਵਾਪਸ ਆ ਕੇ ਪੜ੍ਹਾਈ ਵੱਲ ਰੁੱਖ ਕਰ ਲਿਆ। ਅਜਮੇਰ ਨੇ ਦੱਸਿਆ ਕਿ ਹਰੀਸ਼ ਦਾ ਦੂਜਾ ਪਾਸਾ ਹੈ ਨਹੀਂ। ਉਹ ਕੋਈ ਗੱਲ ਲੁਕੋ ਕੇ ਨਹੀਂ ਰੱਖਦਾ ਅਤੇ ਸਾਫ ਸਪੱਸ਼ਟ ਕਿਰਦਾਰ ਵਾਲਾ ਇਨਸਾਨ ਹੈ। ਅਤੇ ਇਹ ਗੱਲ ਉਹਦੀਆਂ ਲਿਖਤਾਂ ਵਿੱਚ ਵੀ ਚਮਕਦੀ ਹੈ। ਅਜਮੇਰ ਨੇ ਉਹਨੂੰ ਇਸ ਨਸਲਵਾਦੀ ਸਮਾਜ ਵਿੱਚ ਆਪਣੀ ਜੱਦੋਜਹਿਦ ਲਈ ਹੱਲਾਸ਼ੇਰੀ ਦਿੱਤੀ। ਅਜਮੇਰ ਤੋਂ ਬਾਅਦ ਬਾਕੀ ਆਏ ਲੋਕਾਂ ਨੇ ਵੀ ਆਪਣੇ-ਆਪਣੇ ਵਿਚਾਰ ਹਰੀਸ਼ ਦੀ ਸਖਸ਼ੀਅਤ ਬਾਰੇ ਸਾਂਝੇ ਕੀਤੇ ਅਤੇ ਸਭ ਨੇ ਡਾ. ਹਰੀਸ਼ ਦੀ ਇਸ ਸਫਲਤਾ ਤੇ ਖੁਸ਼ੀ ਦਾ ਇਜਹਾਰ ਕੀਤਾ ਅਤੇ ਸਭ ਨੇ ਮਹਿਸੂਸ ਕੀਤਾ ਕਿ ਹਰੀਸ਼ ਨੇ ਏਸ਼ੀਆਈਆਂ ਦਾ ਵਲੈਤ 'ਚ ਨਾਮ ਉਚਾ ਕੀਤਾ ਹੈ। ਇਸ ਤੋਂ ਬਾਦ ਨਰੰਜਨ ਸਿੰਘ ਨੂਰ ਨੇ ਹਰੀਸ਼ ਨੂੰ ਟਾਈਮ ਪੀਸ ਕਮ ਫੋਟੋ ਫਰੇਮ ਦਾ ਇੱਕ ਯਾਦਗਾਰੀ ਤੋਹਫਾ ਦਿੱਤਾ।

ਇਸ ਮੀਟਿੰਗ 'ਚ ਡ. ਹਰੀਸ਼ ਮਲਹੋਤਰਾ ਨੇ ਡਾਕਟਰੇਟ ਕਰਨ ਦੀਆਂ ਮੁਸ਼ਕਲਾਂ ਬਾਰੇ ਦੱਸਿਆ ਕਿ ਜਦ ਇਹ ਕੰਮ ਮੁਕੰਮਲ ਹੋ ਗਿਆ ਤਾਂ ਉਹਨੇ ਥੀਸਿਜ਼ ਦੇ 40 ਕਿਲੋ ਭਾਰ ਦੇ ਡਰਾਫਟ ਪੇਪਰ ਬਾਹਰ ਸੁੱਟੇ। ਨਸਲਵਾਦ ਬਾਰੇ ਹਰੀਸ਼ ਨੂੰ ਕਈ ਸੁਆਲ ਪੁੱਛੇ ਗਏ। ਹਰੀਸ਼ ਨੇ ਵਿਦਿਆ ਦੇ ਮਹਿਕਮੇ 'ਚ ਹੋ ਰਹੇ ਨਸਲਵਾਦ ਦੀਆਂ ਬਾਰੀਕੀਆਂ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ। ਉਹਨੇ ਦੱਸਿਆਂ ਕਿ ਉਹ ਜਲਦੀ ਹੀ ਥੀਸਿਜ਼ ਨੂੰ ਕਿਤਾਬੀ ਸ਼ਕਲ ਦੇਣ ਬਾਰੇ ਵਿਚਾਰ ਕਰ ਰਿਹਾ ਹੈ। ਹਰਭਜਨ ਵਿਰਕ ਦੀ ਪ੍ਰਾਹੁਣਚਾਰੀ ਦੀ ਸਭ ਨੇ ਸ਼ਲਾਘਾ ਕੀਤੀ। ਅਖੀਰ 'ਚ ਡਾਕਟਰ ਹਰੀਸ਼ ਮਲਹੋਤਰਾ ਨੇ ਸਭ ਦਾ ਧੰਨਵਾਦ ਕੀਤਾ।

***ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਮੀਟਿੰਗ 6 ਸਤੰਬਰ ਨੂੰ ਹੋਈ***

***ਬਰਤਾਨੀਆ*** .ਬਰਤਾਨੀਆ ਦੀ ਤਰਕਸ਼ੀਲ ਸੁਸਾਇਟੀ ਦੀ ਮੀਟਿੰਗ 6 ਸਤੰਬਰ ਨੂੰ ਸਾਥੀ ਸੁਰਿੰਦਰ ਵਿਰਦੀ ਦੇ ਘਰ ਬਰਮਿੰਘਮ ਵਿਖੇ ਹੋਈ। ਜਿਸ ਵਿੱਚ ਪ੍ਰਧਾਨ ਸ੍ਰੀ ਅੱਛਰ ਸਿੰਘ ਖਰਲਵੀਰ, ਹਰਭਜਨ ਵਿਰਕ ਅਤੇ ਮੋਹਨ ਸਿੰਘ ਮਾਨ ਨੇ ਕਵੈਂਟਰੀ ਤੋਂ, ਅਜੀਤ ਸੰਧੂ ਅਤੇ ਨਵਦੀਪ ਨੇ ਲੈਸਟਰ ਤੋਂ ਅਤੇ ਨੈਸ਼ਨਲ ਜਨਰਲ ਸਕੱਤਰ ਸ੍ਰੀ ਹਰੀਸ਼ ਮਲਹੋਤਰਾ, ਭਗਵੰਤ ਸਿੰਘ, ਸੁਰਿੰਦਰ ਵਿਰਦੀ ਅਤੇ ਖਜਾਨਚੀ ਸਚਦੇਵ ਵਿਰਦੀ ਨੇ ਬਰਮਿੰਘਮ ਤੋਂ ਹਿੱਸਾ ਲਿਆ। ਡਾਕਟਰ ਹਰੀਸ਼ ਮਲਹੋਤਰਾ ਨੇ ਪਿਛਲੀ ਮੀਟਿੰਗ 'ਚ ਉਠਾਏ ਨੁਕਤਿਆਂ ਬਾਰੇ ਗੱਲਬਾਤ ਤੋਂ ਪਹਿਲਾਂ ਸਾਥੀਆਂ ਨਾਲ ਦੋ ਅਹਿਮ ਗੱਲਾਂ ਸਾਂਝੀਆਂ ਕੀਤੀਆਂ ਕਿ ਬਰਮਿੰਘਮ ਬਰਾਂਚ ਦੇ ਲਵਕੇਸ਼ ਪਰਾਸ਼ਰ ਦੀ ਮਾਤਾ ਜੀ ਦੀ ਅਚਾਨਕ ਮੌਤ ਹੋ ਗਈ ਹੈ ਅਤੇ ਉਹ ਅੱਜ ਕੱਲ ਇੰਡੀਆ ਗਿਆ ਹੋਇਆ ਹੈ। ਅਫਸੋਸ ਦਾ ਇਜਹਾਰ ਕਰਨ ਲਈ ਮੀਟਿੰਗ ਵਿਚਲੇ ਸਾਥੀਆਂ ਨੇ ਇੱਕ ਮਿੰਟ ਦਾ ਮੋਨ ਧਾਰਨ ਕੀਤਾ। ਦੂਜੀ ਗੱਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੇ ਜਨਰਲ ਸਕੱਤਰ ਸ੍ਰੀ ਜਸਵੰਤ ਜੀਰਖ ਤੇ ਪੁਲਸ ਵੱਲੋਂ ਝੂਠੇ ਮੁਕੱਦਮੇ ਪਾਉਣ ਬਾਰੇ ਸਾਂਝੀ ਕੀਤੀ ਗਈ। ਬਰਤਾਨੀਆ ਦੀ ਤਰਕਸ਼ੀਲ ਸੁਸਾਇਟੀ ਨੇ ਵਿਚਾਰ ਵਟਾਂਦਰੇ ਤੋਂ ਬਾਅਦ ਸ੍ਰੀ ਜਸਵੰਤ ਜੀਰਖ ਉਪਰ ਪਾਏ ਝੂਠੇ ਕੇਸ ਦੀ ਪੁਰਜ਼ੋਰ ਨਿਖੇਧੀ ਦਾ ਮਤਾ ਪਾਸ ਕੀਤਾਂ ਕਿ ਪੁਲਸ ਨੂੰ ਇਹ ਕੇਸ ਵਾਪਸ ਲੈਣਾ ਚਾਹੀਦਾ ਹੈ।

ਸਾਥੀ ਨਵਦੀਪ ਨੇ ਮੈਂਬਰਾਂ ਨੂੰ ਦੱਸਿਆ ਕਿ ਉਹ ਜਾਦੂ ਵਾਲੀ ਫਿਲਮ ਕਵੈਂਟਰੀ ਅਤੇ ਬਰਮਿੰਘਮ ਬਰਾਂਚ ਦੇ ਸਾਥੀਆਂ ਨੂੰ ਦੇਖਣ ਲਈ ਦੇਵੇਗਾ ਅਤੇ ਫਿਰ ਇਹ ਫੈਸਲਾ ਕੀਤਾ ਜਾਵੇਗਾ ਕਿ ਇਹ ਫਿਲਮ ਬੀ.ਬੀ.ਸੀ. ਤੋਂ ਖਰੀਦੀ ਜਾਵੇ ਜਾਂ ਨਾ। ਹਰਭਜਨ ਵਿਰਕ ਜੀ.ਟੀ.ਵੀ. ਅਤੇ ਸੋਨੀ ਟੀ.ਵੀ. ਦਾ ਐਡਰੈਸ ਹਰੀਸ਼ ਨੂੰ ਦੇਵੇਗਾ ਤਾਂ ਕਿ ਇਹਨਾਂ ਟੈਲੀਵੀਜ਼ਨ ਸਟੇਸ਼ਨਾਂ ਨੂੰ ਰਾਸ਼ੀਫਲ ਬੰਦ ਕਰਨ ਬਾਰੇ ਚਿੱਠੀਆਂ ਲਿਖੀਆਂ ਜਾ ਸਕਣ। ਖਰਲਵੀਰ ਅਤੇ ਹਰੀਸ਼ ਨੇ ਬੁੱਕ ਫੇਅਰ ਅਤੇ ਮਲਟੀਕਲਚਰ ਫੈਸਟੀਵਲ ਬਾਰੇ ਰਿਪੋਰਟਿੰਗ ਦਿੱਤੀ ਕਿ ਅਗਾਂਹ ਨੂੰ ਇਹੋ ਜਿਹੇ ਸਮਿਆਂ ਤੇ ਜਿਆਦਾ ਸਾਥੀ ਆ ਸਕਣ ਤਾਂ ਜਿਆਦਾ ਠੀਕ ਰਹੇਗਾ। ਮੋਹਣ ਹੁਰਾਂ ਸਲਾਹ ਦਿੱਤੀ ਕਿ ਇਸ ਬਾਰੇ ਉਹ ਭਾਰਤੀ ਮਜਦੂਰ ਸਭਾ 'ਚ ਵੀ ਗੱਲ ਕਰਨਗੇ ਤਾਂ ਕਿ ਵੱਧ-ਵੱਧ ਤੋਂ ਤਰਕਸ਼ੀਲ ਸਾਹਿਤ ਵੇਚਿਆ ਜਾ ਸਕੇ। ਹਰੀਸ਼, ਰਾਜ[illegible] ਨੂੰ ਉਹਦੀ ਅੰਗਰੇਜੀ ਦੀ ਕਿਤਾਬ ਬਾਰੇ ਚਿੱਠੀ ਲਿਖੇਗਾ।

ਹਰੀਸ਼ ਅਤੇ ਖਰਲਵੀਰ ਨੇ ਆਪਣੀਆਂ ਭਾਰਤ ਫੇਰੀ ਬਾਰੇ ਰਿਪੋਰਟਾਂ ਦਿੱਤੀਆਂ ਕਿ ਸਾਥੀਆਂ ਨੂੰ ਮਿਲ ਕੇ ਸਾਡਾ ਰਿਸ਼ਤਾ ਹੋਰ ਪੀਡਾ ਹੋਇਆ ਹੈ। ਹਰੀਸ਼ ਨੇ ਦੱਸਿਆ ਕਿ ਉਹ ਕੁੱਝ ਟ੍ਰਿਕ ਵੀ ਨਾਲ ਲੈ ਕੇ ਆਇਆ ਹੈ। ਬਲਵਿੰਦਰ ਬਰਨਾਲਾ ਵੱਲੋਂ ਬਰਨਾਲਾ ਵਿਖੇ ਰੱਖੇ ਗਏ ਸਮਾਗਮ ਬਾਰੇ ਹਰੀਸ਼ ਅਤੇ ਖਰਲਵੀਰ ਨੇ ਸਾਥੀਆਂ ਨੂੰ ਦੱਸਿਆ ਕਿ ਬਲਵਿੰਦਰ ਦਾ ਇਹ ਬਹੁਤ ਵਧੀਆ ਉਦਮ ਸੀ। ਬੀ.ਬੀ.ਸੀ. ਰੇਡੀਓ ਤੇ ਹਰੀਸ਼ ਦੀ 4 ਸਤੰਬਰ ਨੂੰ ਡੇਢ ਘੰਟੇ ਦੀ ਗੱਲਬਾਤ ਦੀ ਹਰ ਇੱਕ ਨੇ ਸਲਾਘਾ ਕੀਤੀ ਕਿ ਬਾਬਿਆਂ, ਸਾਧਾਂ ਅਤੇ ਕਾਲੇ ਜਾਦੂ, ਵਹਿਮਾਂ ਤੇ ਤਵਾ ਲਾਉਣ ਦਾ ਚੰਗਾ ਮੌਕਾ ਮਿਲਿਆ ਸੀ। ਅੱਗੇ ਤੋਂ ਇਹੋ ਜਿਹੇ ਪ੍ਰੋਗਰਾਮਾਂ ਤੇ ਪੂਰੀ ਤਿਆਰੀ ਨਾਲ ਜਾਣ ਦਾ ਸੁਝਾਅ ਵੀ ਦਿੱਤਾ ਗਿਆ। ਭਰਾਤਰੀ ਜੱਥੇਬੰਦੀਆਂ ਨੂੰ ਨਾਲ ਲੈਣ ਦੀ ਵੀ ਗੱਲ ਕੀਤੀ ਗਈ। ਅਗਲੀ ਮੀਟਿੰਗ 4 ਵਜੇ 11 ਅਕਤੂਬਰ ਨੂੰ ਲੈਸਟਰ ਸਾਥੀ ਨਵਦੀਪ ਦੇ ਘਰ ਰੱਖੀ ਗਈ।

-ਡਾ. ਹਰੀਸ਼ ਮਲਹੋਤਰਾ।

*ਇਕਾਈ : ਜਲਾਲਾਬਾਦ ਪੱਛਮੀ :*

1. ***ਅਖੌਤੀ ਬਾਬਾ ਹਵਾਲਾਤ ਵਿੱਚ***

ਇੱਥੋਂ 5 ਕਿਲੋਮੀਟਰ ਦੂਰ ਪਿੰਡ ਬਾਹਮਣੀ ਵਾਲਾ ਦਾ ਵਾਸੀ ਬਾਬਾ ਪਰਮਜੀਤ ਸਿੰਘ ਪੰਮਾ ਜੋ ਕਿ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਸ਼ੋਸ਼ਣ ਕਰਦਾ ਆ ਰਿਹਾ ਸੀ, ਉਹ ਤਰਕਸ਼ੀਲਾਂ ਦੇ

ਸਿਕੰਜੇ ਵਿੱਚ ਉਦੋਂ ਫਸਿਆ ਜਦੋਂ ਉਸਨੇ ਪਿੰਡ ਚੱਕ ਟਾਹਲੀਵਾਲਾ ਦੇ ਇੱਕ ਪਰਿਵਾਰ ਦੇ ਦੋ ਸਕੇ ਭਰਾਵਾਂ ਨੂੰ ਆਪਸ ਵਿੱਚ ਇਹ ਕਹਿ ਕੇ ਲੜਾ ਦਿੱਤਾ ਕਿ ਇੱਕ ਭਰਾ ਦੀ ਪਤਨੀ ਨੇ ਉਸ ਉਪਰ ਜਾਦੂ-ਟੂਣਾ ਕੀਤਾ ਹੈ। ਤਾਂ ਹੀ ਉਹਨਾਂ ਘਰ ਕਲੇਸ਼ ਰਹਿੰਦਾ ਹੈ। ਇਸ ਕਾਰਨ ਉਹ ਭਰਾ ਲੜ ਕੇ ਘਰੋਂ ਵੱਖਰੇ ਹੋ ਗਏ। ਜਦੋਂ ਫਿਰ ਵੀ ਕਲੇਸ਼ ਖਤਮ ਨਾ ਹੋਇਆ ਤਾਂ ਪਿੰਡ ਦੇ ਸਰਪੰਚ ਜੋ ਕਿ ਇਹਨਾਂ ਦਾ ਚਾਚਾ ਹੈ ਅਤੇ ਨਾਲ ਦੇ ਲਗਦੇ ਪਿੰਡ ਚੱਕ ਅਜੀਬਾਂ ਦੇ ਸਰਪੰਚ, ਇਹਨਾਂ ਦੋਹਾਂ ਸਰਪੰਚਾਂ ਨੇ ਮਿਸ਼ਰਤ ਪੰਚਾਇਤ ਵਿੱਚ ਉਪਰੋਕਤ ਬਾਬੇ ਨੂੰ ਬੁਲਾਇਆ ਗਿਆ, ਪਰ ਉਹ ਪੰਚਾਇਤ ਵਿੱਚ ਨਾ ਆਇਆ। ਉਸ ਬਾਬੇ ਅਤੇ ਉਥੋਂ ਦੇ ਇੱਕ ਸ਼ਰਧਾਲੂ ਪਰਿਵਾਰ ਵੱਲੋਂ ਪੰਚਾਇਤ ਨੂੰ ਨਾ ਆਉਣ ਦਾ ਚੈਲਿੰਜ ਕੀਤਾ। ਜਿਸ ਕਾਰਨ ਪੰਚਾਇਤ ਅਤੇ ਪੀੜਤ ਪਰਿਵਾਰ ਵੱਲੋਂ ਉਥੋਂ ਦੀ ਨੇੜਲੀ ਇਕਾਈ ਜਲਾਲਾਬਾਦ (ਪੱ:) ਨਾਲ ਸੰਪਰਕ ਕਾਇਮ ਕੀਤਾ। ਇਸ ਤੋਂ ਤੁਰੰਤ ਬਾਅਦ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਜਲਾਲਾਬਾਦ (ਪੱ:) ਦੀ ਮੀਟਿੰਗ ਬੁਲਾਈ। ਜਿਸ ਵਿੱਚ ਸੁਸਾਇਟੀ ਦੇ ਪ੍ਰਧਾਨ ਸ਼੍ਰੀ ਆਸ਼ੂ ਤੋਸ਼ ਨੇ ਪੰਜ ਮੈਂਬਰੀ ਕਮੇਟੀ ਦਾ ਗਠਨ ਕੀਤਾ, ਜਿਸ ਵਿੱਚ ਸਕੱਤਰ ਮੁਕੇਸ਼ ਕੁਮਾਰ, ਸੁਰਿੰਦਰ ਬਿੱਟੂ, ਬਲਵਿੰਦਰ ਪਹਿਲਵਾਨ, ਕੰਵਰਜੀਤ, ਡਾ. ਜੈ ਰਾਮ ਇਹਨਾਂ ਮੈਂਬਰਾਂ ਨੇ ਥਾਣਾ ਸਦਰ ਦੀ ਮੱਦਦ ਨਾਲ ਕਾਨੂੰਨੀ ਸਹਾਇਤਾ ਲੈ ਕੇ ਅਖੌਤੀ ਬਾਬੇ ਨੂੰ ਥਾਣੇ ਵਿੱਚ ਲਿਆਂਦਾ ਗਿਆ। ਪਰ ਅਖੌਤੀ ਬਾਬਾ 'ਪੰਮਾ ' ਰਸਤੇ ਵਿੱਚ ਹੀ ਮੰਨ ਗਿਆ ਕਿ ਉਹ ਹੀ ਪਿੰਡ ਵਿੱਚ ਲੋਕਾਂ ਘਰ ਮਾਸ ਦੇ ਟੁੱਕੜੇ ਸੁਟਵਾਉਂਦਾ ਅਤੇ ਲੜਾਈ ਕਰਵਾਉਂਦਾ ਸੀ। ਉਹ ਹੀ ਬਾਅਦ ਵਿੱਚ ਘਟਨਾਵਾਂ ਨੂੰ ਠੀਕ ਕਰਨ ਦਾ ਦਾਅਵਾ ਕਰਦਾ ਸੀ।

ਉਹ ਇਹ ਵੀ ਮੰਨਿਆ ਕਿ ਉਹ ਇਹ ਸਾਰਾ ਕੁੱਝ ਇਸ ਲਈ ਕਰਦਾ ਸੀ ਕਿ ਉਸੇ ਪਿੰਡ ਦੇ ਪੁਰਾਣੇ ਪਿੱਪਲ ਜਿੱਥੇ ਕਿ ਹਰ ਸਾਲ ਮੇਲਾ ਲੱਗਦਾ ਹੈ, ਉਸੇ ਪਿੱਪਲ ਦੇ ਥੱਲੇ ਆਪਣਾ ਪੱਕਾ ਡੇਰਾ ਬਣਾਉਣਾ ਚਾਹੁੰਦਾ ਸੀ। ਰਾਤ ਨੂੰ ਬਾਬਾ ਨੂੰ ਥਾਣਾ ਸਦਰ ਦੀ ਹਵਾਲਾਤ ਵਿੱਚ ਬੰਦ ਰਹਿਣ ਤੋਂ ਬਾਅਦ ਅਗਲੇ ਦਿਨ ਲਿਖਤੀ ਰੂਪ ਵਿੱਚ ਅਤੇ ਮੌਖਿਕ ਰੂਪ ਵਿੱਚ ਮੁਆਫੀ ਮੰਗੀ ਅਤੇ ਅੱਗੇ ਤੋਂ ਇਹ ਗੈਰ ਵਿਗਿਆਨਕ ਧੰਦਾ ਕਰਨ ਤੋਂ ਤੋਬਾ ਕੀਤੀ।

2. ਬੀਤੇ ਦਿਨ 22-8-98 ਨੂੰ ਪਿੰਡ ਬੰਦੀਵਾਲਾ ਵਿਖੇ ਸਰਕਾਰੀ ਮਿਡਲ ਸਕੂਲ ਵਿੱਚ ਪਿੰਡ ਅਤੇ ਸਟਾਫ ਦੀ ਮੱਦਦ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਜਲਾਲਾਬਾਦ (ਪੱ:) ਵੱਲੋਂ ਇੱਕ ਪ੍ਰੋਗਰਾਮ ਕੀਤਾ ਗਿਆ।ਜਿਸ ਵਿੱਚ ਸੁਸਾਇਟੀ ਦੇ ਮੈਂਬਰਾਂ ਵੱਲੋਂ ਤਿਆਰ ਤਿੰਨ ਕੋਰੀਓਗ੍ਰਾਫੀਆਂ, 'ਪੰਡਤ ਜੀ ਕੀ ਏ ਲਾਲ ਮੇਰਾ', 'ਬਾਬਾ ਵੈਦ ਰੋਗੀਆਂ ਦਾ ', ਤੇ ਇੱਕ ਨਵੀਂ ਅੱਜ ਕੱਲ ਦੇ ਹਾਲਾਤਾਂ ਤੇ ਤਿਆਰ ਕੋਰੀਓਗ੍ਰਾਫੀ ਪੇਸ਼ ਕੀਤੀ ਗਈ।ਜਿਸ ਨੂੰ ਉਥੋਂਦੇ ਲੋਕਾਂ ਤੇ ਬੱਚਿਆਂ ਨੇ ਬੜੀ ਦਿਲਚਸਪੀ ਨਾਲ ਦੇਖਿਆ।ਸੁਸਾਇਟੀ ਵੱਲੋਂ ਇੱਥੇ ਭਰਮ ਭੁਲੇਖਿਆਂ ਨੂੰ ਦੂਰ ਕਰਨ ਲਈ ਮੈਜਿਕ ਸ਼ੋ ਵਿਖਾਇਆ ਗਿਆ। ਜੋ ਲੋਕਾਂ ਨੇ ਬਹੁਤ ਪਸੰਦ ਕੀਤਾ ਅਤੇ ਉਹਨਾਂ ਨੂੰ ਮੈਜਿਕ ਬਾਰੇ ਜਾਣਕਾਰੀ ਦਿੱਤੀ ਗਈ। ਮੈਜਿਕ ਆਈਟਮਾਂ ਸਕੱਤਰ ਰਮੇਸ਼ ਕੁਮਾਰ ਅਤੇ ਬਲਵਿੰਦਰ ਪਹਿਲਵਾਨ ਵੱਲੋਂ ਪੇਸ਼ ਕੀਤੇ ਗਏ। ਇੱਥੇ ਹੀ ਪੀੜਤ ਲੋਕਾਂ ਤੋਂ ਲੁਹਾਏ ਗਏ ਧਾਗੇ ਅਤੇ ਤਵੀਤਾਂ ਦੀ ਪ੍ਰਦਰਸ਼ਨੀ ਲਾਈ ਗਈ। ਇੱਥੇ ਕਿਤਾਬਾਂ ਅਤੇ ਮੈਗਜੀਨਾਂ ਦਾ ਸਟਾਲ ਵੀ ਲਾਇਆ ਗਿਆ।ਇਹ ਪ੍ਰੋਗਰਾਮ ਲੱਗਭੱਗ ਤਿੰਨ ਘੰਟੇ ਚੱਲਿਆ। ਪ੍ਰੋਗਰਾਮ ਵਿੱਚ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਨਿਕਲਣ ਅਥੇ ਪਖੰਡੀ ਲੋਕਾਂ ਤੋਂ ਬਚਣ ਲਈ ਪ੍ਰੇਰਿਤ ਕੀਤਾ ਗਿਆ। ਪ੍ਰੋਗਰਾਮ ਦੇ ਅੰਤ ਵਿੱਚ ਸੁਸਾਇਟੀ ਦੇ ਮੈਂਬਰਾਂ ਵੱਲੋਂ ਭਖਦੇ ਕੋਲਿਆਂ ਤੇ ਤੁਰਿਆ ਗਿਆ।

3. ***ਬਾਬੇ ਭੱਜ ਗਏ***

ਇੱਥੋਂ ਦੋ ਕਿਲੋਮੀਟਰ ਦੂਰ ਪਿੰਡ ਮੰਨੇਵਾਲਾ ਵਿੱਚ ਇੱਕ ਅਖੌਤੀ ਬਾਬਾ ਜੋ ਕਿ ਗੁਰੂ ਹਰਸਹਾਏ ਦਾ ਨਿਵਾਸੀ ਸੀ, ਉਹ ਉਪਰੋਕਤ ਪਿੰਡ ਵਿੱਚ ਜਾਂਦਾ ਸੀ ਅਤੇ ਪਿੰਡ ਵਿੱਚ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਕਰਨ ਦਾ ਧੰਦਾ ਕਰ ਰਿਹਾ ਸੀ। ਅਤੇ ਲੋਕਾਂ ਨੂੰ ਗੁੰਮਰਾਹ ਕਰਨ ਦਾ ਧੰਦਾ ਕਰ ਰਿਹਾ ਸੀ। ਜਿਸ ਦਾ ਕਿ ਉਥੋਂ ਦੀ ਸੂਝਵਾਨ 'ਨੌਜਵਾਨ ਸਭਾ ' ਨੂੰ ਪਤਾ ਲੱਗਾ। ਉਹਨਾਂ ਨੇੜੇ ਦੀ ਇਕਾਈ ਜਲਾਲਾਬਾਦ (ਪੱ:) ਦੀ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕੀਤਾ। ਜਿਸ ਦੀ ਭਿਣਕ ਬਾਬੇ ਦੇ ਕੰਨੀ ਪਈ ਤਾਂ ਉਹ ਉਥੋਂ ਰਫੂਚੱਕਰ ਹੋ ਗਿਆ। ਇਸ ਖਬਰ ਦੀ ਪਿੰਡ ਵਿੱਚ ਕਫੀ ਚਰਚਾ ਹੈ।

ਰਮੇਸ਼ ਕੁਮਾਰ, ਸਕੱਤਰ
ਇਕਾਈ ਜਲਾਲਾਬਾਦ (ਪੱ:)।

**ਇਕਾਈ ਰਾੜਾ ਸਾਹਿਬ :**

ਪਿਛਲੇ ਦਿਨੀ ਰਾੜਾ ਸਾਹਿਬ ਦੇ ਆਲੇ ਦੁਆਲੇ ਇਹ ਅਫਵਾਹ ਫੈਲ ਗਈ ਕਿ ਪਿੰਡ ਜਹਾਂਗੀਰ ਵਿੱਚ 4 ਬੱਚਿਆਂ ਦੀ ਬਲੀ ਦੇਣੀ ਹੈ। ਇੱਥੋਂ ਤੱਕ ਕਿ ਆਲੇ ਦੁਆਲੇ ਪਿੰਡਾਂ ਤੇ ਸਕੂਲਾਂ ਵਿੱਚ ਇਹ ਮੁਨਾਦੀ ਕਰਾ ਦਿੱਤੀ ਕਿ ਆਪਦੇ ਬੱਚੇ ਬਾਹਰ ਨਾ ਕੱਢੋ। ਇਸ ਘਟਨਾ ਦਾ ਪਤਾ ਜਦੋਂ ਰਾੜਾ ਸਾਹਿਬ ਇਕਾਈ ਦੇ ਪ੍ਰਧਾਨ ਸ਼੍ਰੀ ਰਘਵੀਰ ਜੀਰਖ ਅਤੇ ਪ੍ਰੀਤਮ ਮੁਕੰਦਪੁਰ ਨੂੰ ਲੱਗਾ ਤਾਂ ਉਹਨਾਂ ਨੇ ਜੱਗ ਬਾਣੀ ਦੇ ਪੱਤਰ ਪ੍ਰੇਰਕ ਸ਼੍ਰੀ ਦਲਬੀਰ ਪੰਨੂ ਨੂੰ ਨਾਲ ਲੈ ਜਾ ਕੇ ਸੰਬੰਧਤ ਘਰ ਜਹਾਂਗੀਰ ਪਹੁੰਚੇ ਤਾਂ ਉਥੇ ਜਾ ਕੇ ਪਰਿਵਾਰ ਦੇ ਮੈਂਬਰਾਂ ਨੇ ਦੱਸਿਆ ਕਿ ਸਾਡੇ ਇੱਕ ਬਾਬਾ ਜੋ ਮਾਛੀਵਾੜੇ ਦਾ ਹੈ, ਦੀ ਘਰ ਆਉਣੀ ਜਾਣੀ ਹੈ। ਇੱਕ ਦਿਨ ਬਾਬੇ ਨੇ ਸਾਨੂੰ ਕਿਹਾ ਕਿ ਤੁਹਾਡੇ ਕੋਲ ਪੀਟਰ ਰੇੜ੍ਹਾ ਹੈ, ਤੁਸੀਂ ਮੇਰੀ ਸੀਤਲ ਮਾਤਾ ਦੀ ਮੂਰਤੀ ਜੋ ਕਿ ਰਾਏਕੋਟ ਤੋਂ ਮਾਛੀਵਾੜੇ ਲੈ ਕੇ ਜਾਣੀ ਹੈ, ਪੀਟਰ ਰੇੜ੍ਹੇ ਤੇ ਛੱਡ ਆਓ। ਜਦੋਂ ਮੂਰਤੀ ਲੈ ਕੇ ਜਾ ਰਹੇ ਸੀ ਤਾਂ ਉਹ ਕੁੱਝ ਖਰਾਬ ਹੋ ਗਈ ਤਾਂ ਬਾਬੇ ਨੇ ਕਿਹਾ ਕਿ ਹੁਣ ਇਸਨੂੰ ਆਪਦੇ ਘਰ ਹੀ ਰੱਖ ਲਓ, ਹੁਣ ਕੀ ਲੈ ਕੇ ਜਾਣੀ ਹੈ। ਬੱਸ ਇਸ ਗੱਲ ਤੋਂ ਹੀ ਲੋਕਾਂ ਨੇ ਅਫਵਾਹ ਫੈਲਾ ਦਿੱਤੀ।

-ਰਘਵੀਰ ਜੀਰਖ, ਪ੍ਰਧਾਨ, ਇਕਾਈ ਰਾੜਾ ਸਾਹਿਬ।



# ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫਲੇ - ਇੱਕ ਰਿਪੋਰਟ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੂਬਾ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫਲੇ ਕੱਢੇ ਜਾਣ। ਤਾਂ ਜੋ ਸ਼ਹੀਦਾਂ ਦੇ ਅੰਧ ਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਦੇ ਵਿਚਾਰਾਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ ਜਾ ਸਕੇ। ਅਤੇ ਉਹਨਾਂ ਦੀ ਕਲਪਨਾ ਵਾਲੇ ਬਰਾਬਰੀ ਦੇ ਸਮਾਜ ਨੂੰ ਸਿਰਜਨ ਲਈ ਉਪਰਾਲੇ ਜੁਟਾਏ ਜਾ ਸਕਣ। ਸੂਬਾ ਕਮੇਟੀ ਦੇ ਸੱਦੇ ਤੇ ਵੱਖ-ਵੱਖ ਇਕਾਈਆਂ ਵੱਲੋਂ ਟਰੈਕਟਰਾਂ,ਸਕੂਟਰਾਂ, ਫੋਰਵੀਲਰਾਂ ਨੂੰ ਮਾਟੋਆਂ, ਬੈਨਰਾਂ ਤੇ ਨਾਹਰਿਆਂ ਨਾਲ ਸਜਾ ਕੇ ਵੱਖ-ਵੱਖ ਪਿੰਡਾਂ 'ਚ ਕੱਢੇ ਕਾਫਲਿਆਂ ਦੀਆਂ ਕੁੱਝ ਰਿਪੋਰਟਾਂ ਦਫਤਰ ਨੂੰ ਪ੍ਰਾਪਤ ਹੋਈਆਂ ਹਨ। ਰਿਪੋਰਟਾਂ ਦਾ ਵੇਰਵਾ ਇਸ ਤਰ੍ਹਾਂ ਹੈ :-

-ਸੰਪਾਦਕੀ ਬੋਰਡ

**ਇਕਾਈ ਬਰਗਾੜੀ :**

ਬਰਗਾੜੀ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਕਾਫਲਾ ਸੂਬਾ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਹੇਠ ਤੋਰਿਆ। ਕਾਫਲਾ ਪਿੰਡ ਹਰੀਏਵਾਲਾ ਤੋਂ ਚੱਲ ਕੇ ਵੱਡਾ ਘਰ, ਮੰਗਾ, ਝੰਡੇਆਣਾ ਤੇ ਨੱਥੇਆਣਾ ਪਿੰਡਾਂ 'ਚ ਗਿਆ। ਰਜਿੰਦਰਜੀਤ ਤੇ ਬਰਜਿੰਦਰ ਨੇ ਜਾਦੂ ਦੇ ਟ੍ਰਿਕ ਦਿਖਾਏ ਤੇ ਸ਼੍ਰੀ ਕ੍ਰਿਸ਼ਨ ਬਰਗਾੜੀ ਨੇ ਲੋਕਾਂ ਨਾਲ ਵਿਚਾਰ ਸਾਂਝ ਕੀਤੇ। ਰੇਸ਼ਮ ਸਿੰਘ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਨਿਰਮਲ ਹਰੀਏਵਾਲਾ ਤੇ ਸਾਥੀਆਂ ਨੇ ਕਾਫਲੇ ਦੀ ਸਫਲਤਾ ਲਈ ਭਰਪੂਰ ਸਹਿਯੋਗ ਦਿੱਤਾ।

**ਇਕਾਈ ਬਰਨਾਲਾ :**

ਬਰਨਾਲਾ ਇਕਾਈ ਨੇ ਕਾਫਲਾ ਪਿੰਡ ਠੀਕਰੀਵਾਲ ਤੋਂ ਤੋਰਿਆ। ਚੂਹਾਨਕੇ ਕਲਾਂ, ਖੁਰਦ, ਕਲਾਲਾਂ ਤੇ ਚੰਨਣਵਾਲ ਪਿੰਡਾਂ 'ਚ ਪ੍ਰੋਗਰਾਮ ਪੇਸ਼ ਕੀਤੇ। ਪਿੰਡ ਕਲਾਲਾਂ 'ਚ ਕਾਫਲਾ ਮੇਲੇ ਦਾ ਰੂਪ ਧਾਰਨ ਕਰ ਗਿਆ। ਮਹਿੰਦਰ ਸਿੰਘ ਤੇ ਬਲਵਿੰਦਰ ਧਨੌਲਾ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਪ੍ਰੋ. ਸੁਖਵੰਤ ਸਿੰਘ, ਬਲਵਿੰਦਰ ਬਰਨਾਲਾ ਤੇ ਪ੍ਰੇਮ ਸਿੰਘ ਮਸਤਾਨਾ ਨੇ ਤਰਕਸੀਲ ਵਿਚਾਰ ਲੋਕਾਂ ਨਾਲ ਸਾਂਝੇ ਕੀਤੇ।

**ਇਕਾਈ ਅਬੋਹਰ :**

ਪਿੰਡ ਡੰਗਰਖੇੜਾ ਤੋਂ ਕਾਫਲਾ ਤੋਰ ਅਮਰਪੁਰਾ, ਆਲਮਗੜ੍ਹ ਪ੍ਰੋਗਰਾਮ ਪੇਸ਼ ਕੀਤੇ। ਪਿੰਡਾਂ ਵੱਲੋਂ ਭਰਵਾਂ ਸਹਿਯੋਗ ਮਿਲਿਆ। ਤਰਕਸ਼ੀਲਾਂ ਨੇ ਜਾਦੂ ਦੇ ਟ੍ਰਿਕ ਵਿਖਾਏ ਤੇ ਸ਼ਹੀਦ ਭਗਤ ਸਿੰਘ ਦੀ ਸੋਚ ਨੂੰ ਅੱਗੇ ਲਿਜਾਣ ਲਈ ਆਪਣੇ ਵਿਚਾਰ ਰੱਖੇ। ਕਾਫਲਾ ਪ੍ਰਧਾਨ ਗਣਪਤ ਰਾਮ ਦੀ ਅਗਵਾਈ 'ਚ ਕੱਢਿਆਂ ਗਿਆ। ਸੂਬਾ ਕਮੇਟੀ ਮੈਂਬਰ ਸ਼੍ਰੀ ਰਾਮ ਸਵਰਨ ਨੇ ਭਰਵਾਂ ਸਹਿਯੋਗ ਦਿੱਤਾ।

**ਇਕਾਈ ਮੁਕਤਸਰ-ਲੱਖੇਵਾਲੀ :**

ਸ਼ਾਹਪੁਰਾ, ਬਸਤੀ, ਬੁਰਜ ਹਨੂੰਮਾਨਗੜ੍ਹ ਤੇ ਬਾਜੀਦਪੁਰ ਪਿੰਡਾਂ ਵਿੱਚ ਕਾਫਲਾ ਕੱਢਿਆ ਗਿਆ। ਤਰਕਸ਼ੀਲ ਦੇ ਪ੍ਰੋਗਰਾਮਾਂ, ਪ੍ਰਦਰਸ਼ਨੀ ਤੇ ਵਿਚਾਰਾਂ ਨੇ ਲੋਕਾਂ ਨੂੰ ਪ੍ਰਭਾਵਿਤ ਕੀਤਾ। ਕਾਫਲੇ ਦੀ ਸਫਲਤਾ ਲਈ ਪੱਤਰਕਾਰ ਗੁਰਦਾਸ ਬੁਰਜਾਂ, ਗੁਰਮੀਤ ਮੀਨਿਆ ਵਾਲੀ ਤੇ ਗਣਪਤ ਰਾਮ ਨੇ ਸਹਿਯੋਗ ਦਿੱਤਾ।

**ਇਕਾਈ ਬਠਿੰਡਾ :**

ਕਾਫਲਾ ਪਿੰਡ ਕੋਟ ਸ਼ਮੀਰ ਤੋਂ ਤੋਰਿਆ ਗਿਆ। ਕੈਲੇ ਬਾਂਦਰ, ਕੋਟ ਬਖਤੂ, ਸ਼ੇਰਗੜ੍ਹ, ਗੁਰੂਸਰ ਸ਼ਹਿਣਾ ਪਿੰਡਾਂ ਵਿੱਚ ਪ੍ਰੋਗਰਾਮ ਕੀਤੇ। ਦਲੇਰ ਸਿੰਘ ਸਿਵੀਆਂ ਦੇ ਨਿਰਦੇਸ਼ਨਾਂ ਹੇਠ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਰਣਬੀਰ ਰਾਣਾ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਟ੍ਰਿਕ ਸੁਰਿੰਦਰ ਬਲਰਾਜ ਤੇ ਕੁਲਵੰਤ ਨੇ ਵਿਖਾਏ। ਰਾਮ ਸਿੰਘ ਨਿਰਮਾਣ ਮੁੱਖ ਵਕਤਾ ਵਜੋਂ ਹਾਜਰ ਹੋਏ। ਸਰਪੰਚ ਹਰਬੰਸ ਸਿੰਘ, ਮਾਸਟਰ ਸਰਜੀਵਨ, ਕੇਵਲ ਜੀਦਾ, ਮਾਸਟਰ ਬਲਬੀਰ, ਭੂਰਾ ਸਿੰਘ, ਜੋਨ ਪ੍ਰਬੰਧਕ ਰਣਜੀਤ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ।

**ਗੜ੍ਹਸ਼ੰਕਰ ਤੇ ਬੰਗਾ ਇਕਾਈ :**

ਕਾਫਲਾ ਸ਼ਹੀਦੇ ਆਜਮ ਸ਼ਹੀਦ ਭਗਤ ਸਿੰਘ ਦੇ ਜੱਦੀ ਪਿੰਡ ਖਟਕੜ ਕਲਾਂ ਤੋਂ ਚਲਾਇਆ ਗਿਆ। ਇਹ ਕਾਫਲਾ ਥਾਂਦੀਆਂ, ਖਮਾਚੋਂ, ਜੀਂਦੋਵਾਲ, ਸਿੱਧ ਮੁਹੱਲਾ ਬੰਗਾ, ਬੱਸ ਸਟੈਂਡ ਬੰਗਾ, ਪੂੰਨੀਆਂ, ਦੁਸਾਂਝ ਖੁਰਦ, ਭਰੋਮਾਜਰਾ, ਕਾਹਮਾ, ਮੱਲਪੁਰ, ਗੜ੍ਹਸ਼ੰਕਰ, ਦੋਨੋਵਾਲ, ਚਹਿੜਾ, ਡਘਾਮ, ਕੋਟ, ਪੱਲੀ ਝਿੱਕੀ, ਨੌਰਾ, ਦਾਰਾਪੁਰ, ਬਕਾਪੁਰ, ਡੋਗਰਪੁਰ, ਅਲਾਚੌਰ, ਮਹਿੰਦੀਪੁਰ, ਨਵਾਂਸ਼ਹਿਰ ਤੋਂ ਹੁੰਦਾ ਹੋਇਆ ਜੇਠੂ ਮਾਜਰਾ ਕਰੀਮਪੁਰ, ਪੰਨੂ ਮਾਜਰਾ ਅਤੇ ਸਲੋਹ ਜਾ ਕੇ ਸਮਾਪਤ ਕੀਤਾ। ਇਸ ਕਾਫਲੇ ਸਮੇਂ ਮਾਸਟਰ ਨਰੇਸ਼ ਨੇਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਕਾਫਲਿਆਂ ਦੌਰਾਨ ਸ਼੍ਰੀ ਸਤਪਾਲ ਸਲੋਹ ਜੋਨ ਆਰਗੇਨਾਈਜਰ ਤੋਂ ਬਿਨਾਂ ਕੁਲਵਿੰਦਰ ਖਟਕੜ, ਮਾ: ਜਗਦੀਸ਼, ਮਾ: ਸੋਮਨਾਥ, ਮਾ:ਸ਼ੰਕਰ, ਨੰਦ ਲਾਲ ਆਦਿ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਬਾਰੇ ਚਾਨਣਾ ਪਾਇਆ। ਮਾ: ਸੁਭਾਸ਼, ਡਾ. ਜੋਗਿੰਦਰ, ਜਸਵੰਤ ਗੋਸਲ, ਮਨਜੀਤ ਹਰਮਨ, ਅਮਰੀਕ ਗੜ੍ਹਸ਼ੰਕਰੀ ਨੇ ਵੱਖ-ਵੱਖ ਥਾਵਾਂ ਤੇ ਜਾਦੂ ਦੇ ਟ੍ਰਿਕ ਵਿਖਾਏ।

ਇਲਾਕੇ ਦੀਆਂ ਪੰਚਾਇਤਾਂ ਨੇ ਕਾਫਲੇ ਨੂੰ ਭਰਪੂਰ ਸਹਿਯੋਗ ਦਿੱਤਾ। ਲਖਵਿੰਦਰ ਬੀਕਾ, ਪਰਮਜੀਤ ਜੀਂਦੇਵਾਲ, ਸੁਖਵਿੰਦਰ ਛੋਕਰਾਂ, ਬਲਕਾਰ ਪੰਨੂਮਾਜਰਾ, ਮਾ: ਸ਼ਮਸ਼ੇਰ, ਦਵਿੰਦਰ ਕੁਮਾਰ, ਰਾਜ ਕੁਮਾਰ, ਮਾ: ਪਰਮਜੀਤ ਬੰਗਾ, ਮਾ: ਬਲਦੇਵ, ਗੁਰਪਾਲ ਆਦਿ ਸਾਥੀਆਂ ਨੇ ਕਾਫਲੇ ਨੂੰ ਪੂਰਨ ਸਫਲ ਬਣਾਉਣ ਵਿੱਚ ਉਘਾ ਯੋਗਦਾਨ ਪਾਇਆ।

**ਫਗਵਾੜਾ ਇਕਾਈ :**

ਕਾਫਲਾ ਫਗਵਾੜਾ ਸ਼ਹਿਰ ਤੋਂ ਤੋਰਿਆ। ਇਹ ਕਾਫਲਾ ਪਿੰਡ ਭੁਲਾਰਾਏ, ਰਾਵਲਪਿੰਡੀ, ਰਿਹਾਣਾ ਜੱਟਾਂ ਤੋਂ ਹੁੰਦਾ ਹੋਇਆ ਪਿੰਡ ਬੁਘਾਣਾ ਵਿਖੇ ਸਮਾਪਤ ਹੋਇਆ। ਕਾਫਲੇ ਦੌਰਾਨ ਸੁਰਿੰਦਰ ਪੱਦੀ ਨੇ ਜਾਦੂ ਦੇ ਟ੍ਰਿਕ ਵਿਖਾਏ। ਪ੍ਰਧਾਨ ਬਲਬੀਰ ਦੁਸਾਂਝ ਤੇ ਮਾ: ਸੁਖਦੇਵ ਫਗਵਾੜਾ (ਮੈਂਬਰ ਸੰਪਾਦਕੀ ਬੋਰਡ) ਨੇ ਸੰਬੋਧਨ ਕੀਤਾ। ਇਸ ਕਾਫਲੇ ਨੂੰ ਸਫਲ ਬਣਾਉਣ ਵਿੱਚ ਭੁਲਾਰਾਏ ਦੇ ਚਰਨ ਦਾਸ ਪਟਵਾਰੀ, ਰਿਹਾਣਾ ਜੱਟਾਂ ਦੇ ਸਰਪੰਚ ਸਾਹਿਬ, ਅਤੇ ਬੁਘਾਣਾ ਪਿੰਡ ਦੇ ਸਰਪੰਚ ਸਾਹਿਬ ਦਾ ਵਿਸ਼ੇਸ਼ ਯੋਗਦਾਨ ਸੀ। ਸਟੇਜ ਸਕੱਤਰ ਦੀ ਜਿੰਮੇਵਾਰੀ ਇਕਾਈ ਸਕੱਤਰ ਸ਼੍ਰੀ ਜਸਵਿੰਦਰ ਸਿੰਘ ਪਟਵਾਰੀ ਨੇ ਬਾਖੂਬੀ ਨਿਭਾਈ।

**ਇਕਾਈ ਲੁਧਿਆਣਾ :**

ਕਾਫਲਾ ਪਿੰਡ ਗਿੱਲ ਤੋਂ ਤੋਰਿਆ ਗਿਆ। ਇਹ ਕਾਫਲਾ ਨਿਊ ਜੰਤਾ ਨਗਰ, ਰਾਧਾ ਸੁਆਮੀ ਰੋਡ, ਟੈਂਕੀ ਚੌਂਕ ਸ਼ੇਰਪੁਰ, ਸਵਰਨ ਪੈਲੇਸ ਤੋਂ ਹੁੰਦਾ ਹੋਇਆ ਮਜਦੂਰ ਬਸਤੀਆਂ ਤੋਂ ਗੁਜਰਿਆ। ਕਾਫਲੇ ਦੀ ਤਿਆਰੀ ਵਜੋਂ 200 ਪੋਸਟਰ ਛਾਪ ਕੇ ਲਾਏ ਗਏ। ਕਾਫਲੇ ਨੂੰ ਸ਼੍ਰੀ ਜਸਵੰਤ ਜੀਰਖ ਸੂਬਾ ਜਨਰਲ ਸਕੱਤਰ, ਮਾ: ਭਜਨ ਸਿੰਘ ਪ੍ਰਧਾਨ ਇਕਾਈ, ਸ਼੍ਰੀ ਗੁਰਮੇਲ ਸਿੰਘ ਤੋਂ ਇਲਾਵਾ ਭਰਾਤਰੀ ਜੱਥੇਬੰਦੀਆਂ ਦੇ ਆਗੂ ਸੂਬਾ ਕਮੇਟੀ ਮੈਂਬਰ ਐਡਵੋਕੇਟ ਨਰਿੰਦਰ (ਜਮਹੂਰੀ ਅਧਿਕਾਰ ਸਭਾ),ਅਮ੍ਰਿਤਪਾਲ (ਲੋਕ ਜਮਹੂਰੀ ਕੇਂਦਰ), ਵਿਜੇ ਨਰਾਇਣ ਅਤੇ ਉਮੇਸ਼ ਕ੍ਰਮਵਾਰ ਪ੍ਰਧਾਨ ਅਤੇ ਸਕੱਤਰ (ਮੋਲਡਰ ਐਂਡ ਸਟੀਲ ਵਰਕਰਜ਼ ਯੂਨੀਅਨ) ਨੇ ਵੀ ਸੰਬੋਧਨ ਕੀਤਾ। ਸਮਾਗਮ ਦੌਰਾਨ ਜਾਦੂ ਦੇ ਟ੍ਰਿਕ ਜਸਵੰਤ ਜੀਰਖ, ਬਲਦੇਵ ਜੇ.ਈ. ਅਤੇ ਮਾ: ਗੁਰਬਚਨ ਨੇ ਕੀਤੇ।

**ਖਰੜ ਇਕਾਈ :**

ਇਹ ਕਾਫਲਾ ਖਰੜ ਤੋਂ ਸ਼ੁਰੂ ਕਰਕੇ ਪੀਰ ਸੋਹਾਣਾ, ਬਲਹੇੜੀ, ਸਕਰੂਲਾਂਪੁਰ ਹੁੰਦਾ ਹੋਇਆ ਪਿੰਡ ਘੜੂੰਆਂ ਵਿਖੇ ਸਮਾਪਤ ਹੋਇਆ। ਇਸ ਕਾਫਲੇ ਨੂੰ ਅਜੀਤ ਪ੍ਰਦੇਸੀ ਜੋਨ ਆਰਗੇਨਾਈਜਰ,ਇਕਾਈ ਪ੍ਰਧਾਨ ਸ਼੍ਰੀ ਗੁਰਮੀਤ ਸਿੰਘ, ਸੁਜਾਨ ਸਿੰਘ, ਪਵਨ ਰੱਤੋਂ ਨੇ ਸੰਬੋਧਨ ਕਰਦਿਆਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਨਾਉਣ ਦਾ ਸੱਦਾ ਦਿੱਤਾ। ਜਾਦੂ ਦੇ ਟ੍ਰਿਕ ਸੁਜਾਨ ਸਿੰਘ ਨੇ ਦਿਖਾਏ।

**ਮੰਡੀ ਲਾਧੂਕਾ ਇਕਾਈ :**

ਕਾਫਲਾ ਪਿੰਡ ਲਾਧੂਕਾ ਤੋਂ ਸ਼ੁਰੂ ਹੋਇਆ। ਪਿੰਡ ਬਹਿਕਪੁਰ, ਸ਼ੇਹ ਕਲੰਦਰ, ਚਾਂਦਮਾਰੀ, ਲਾਲੋਵਾਲੀ, ਫਰਮਾਂਵਾਲਾ ਵਿਚੋਂ ਹੁੰਦਾ ਹੋਇਆ ਪਿੰਡ ਚਿਮਨੇਵਾਲਾ ਵਿਖੇ ਖਤਮ ਹੋਇਆ। ਇਸ ਕਾਫਲੇ ਨੂੰ ਲਾਲ ਚੰਦ ਗੋਲਡਨ, ਡਾ. ਸ਼ਾਮ ਲਾਲ, ਅਤੇ ਡਾ. ਰਮੇਸ਼ ਕੁਮਾਰ ਨੇ ਸੰਬੋਧਨ ਕਤਿਾ। ਇਕਾਈ ਸਕੱਤਰ ਗੁਰਦੀਪ ਸਿੰਘ, ਬਰਜਿੰਦਰ ਸਿੰਘ (ਪ੍ਰਧਾਨ ਟੀ.ਐਸ. ਯੂ.), ਬੱਬੂ ਅਤੇ ਵਜੀਰ ਸਿੰਘ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ।

**ਇਕਾਈ ਰਾਮਪੁਰਾ ਫੂਲ :**

ਕਾਫਲਾ ਰਾਮਪੁਰਾ ਫੂਲ ਤੋਂ ਤੋਰਿਆ ਗਿਆ। ਇਹ ਕਾਫਲਾ ਸਪੀਕਰ ਤੇ ਬੈਨਰਾਂ ਰਾਹੀਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦਾ ਪ੍ਰਚਾਰ ਕਰਦਾ ਹੋਇਆ ਲਹਿਰਾ ਧੂੜਕੋਟ, ਲਹਿਰਾ ਸੋਧਾਂ, ਲਹਿਰਾਖਾਨਾ ਅਤੇ ਲਹਿਰਾ ਮੁਹੱਬਤ ਵਿਖੇ ਪੁੱਜਿਆ। ਕਾਫਲੇ ਦੌਰਾਨ ਮਾ: ਸੁਰਿੰਦਰ (ਸੂਬਾ ਖਜਾਨਚੀ) ਇਕਾਈ ਪ੍ਰਧਾਨ ਸ਼੍ਰੀ ਜੰਟਾ ਸਿੰਘ ਆਦਿ ਨੇ ਸੰਬੋਧਨ ਕੀਤਾ। ਕਾਫਲੇ ਦੌਰਾਨ ਲੋਕ ਕਲਾ ਮੰਚ ਦੇ ਕਲਾਕਾਰ ਅਤੇ ਇਕਾਈ ਦੇ ਮੀਤ ਪ੍ਰਧਾਨ ਗੁਰਸੇਵਕ ਸ਼ੌਂਕੀ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਨਾਟਕ 'ਦੇਵ ਪੁਰਸ਼ ਹਾਰ ਗਏ ' ਦਿਖਾਇਆ ਗਿਆ। ਮੇਜਰ ਸਿੰਘ ਨੇ 'ਚਟਨੀ ਨੂੰ ਤਰਸਣਗੇ ' ਗੀਤ ਗਾ ਕੇ ਲੋਕਾਂ ਦੇ ਦੁੱਖਾਂ ਦੀ ਗੱਲ ਕੀਤੀ।

**ਇਕਾਈ ਮੋਗਾ :**

ਤਰਕਸ਼ੀਲ ਚੇਤਨਾ ਕਾਫਲਾ ਚੌਂਕ ਸ਼ੇਖਾਂ ਮੋਗਾ ਤੋਂ ਤੁਰ ਕੇ ਪਿੰਡ ਸਿੰਘਾਂ ਵਾਲ, ਜੈਮਲਵਾਲਾ, ਭੇਖਾਂ ਅਤੇ ਗੱਜਣਵਾਲਾ ਗਿਆ। ਕਾਫਲੇ ਨੂੰ ਇਕਾਈ ਪ੍ਰਧਾਨ ਸੰਤੋਖ ਸਿੰਘ ਅਤੇ ਠਾਕੁਰ ਬਖਸੀ ਰਾਮ (ਸਲਾਹਕਾਰ ਨੈਸਲੇ ਯੂਨੀਅਨ) ਨੇ ਸੰਬੋਧਨ ਕੀਤਾ। ਕਾਫਲੇ ਦੌਰਾਨ ਲੋਕ ਨਾਟਕ ਕਲਾ ਮੰਚ ਵੱਲੋਂ 'ਪਲੈਨਿੰਗ ' ਅਤੇ 'ਬੇਗਮੋ ਦੀ ਧੀ' ਨਾਟਕ ਖੇਡਿਆ ਗਿਆ। ਇਸ ਮੌਕੇ ਤੇ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਾਈ ਗਈ, ਜਿਸ ਉਤੇ ਜਗਦੇਵ ਸਿੰਘ, ਮਹਿੰਦਰ ਰੌਂਤਾ, ਅਤੇ ਡਾ. ਕੇਵਲ ਕ੍ਰਿਸ਼ਨ ਨੇ ਆਪਣੀ ਡਿਊਟੀ ਬਾਖੂਬੀ ਨਿਭਾਈ।

**ਇਕਾਈ ਖੰਨਾ:**

ਤਰਕਸ਼ੀਲ ਚੇਤਨਾ ਕਾਫਲਾ ਭੰਡਾਰੀ ਪਾਰਕ ਖੰਨਾ ਤੋਂ ਸ਼ੁਰੂ ਹੋ ਕੇ ਪਿੰਡ ਗਲਵੱਡੀ, ਸਲਾਣਾ, ਘੁਟੀਂਡ, ਕਲਾਲ ਮਾਜਰਾ,ਪੰਜਰੁਖਾ, ਰਾਜੇਵਾਲ, ਰੋਹਣੋਂ ਵਿਚੀਂ ਹੁੰਦਾ ਹੋਇਆ ਪਿੰਡ ਜਲਾਜਣ ਵਿਖੇ ਸਮਾਪਤ ਹੋਇਆ। ਕਾਫਲੇ ਨੂੰ ਸ਼੍ਰੀ ਬਲਬੀਰ ਸਿੰਘ, ਸਮਰਾਲਾ ਇਕਾਈ ਦੇ ਸਕੱਤਰ ਸ਼੍ਰੀ ਜਗਜੀਤ ਸਿੰਘ, ਲੋਕ ਸ਼ੰਘਰਸ ਕਮੇਟੀ ਦੇ ਕਨਵੀਨਰ ਸਾਥੀ ਜਗਦੇਵ ਸਿੰਘ, ਖੇਤ ਮਜਦੂਰ ਯੂਨੀਅਨ ਦੇ ਪ੍ਰਧਾਨ ਸ਼੍ਰੀ ਹਰਜਿੰਦਰ ਸਿੰਘ ਨੇ ਸੰਬੋਧਨ ਕਰਦਿਆਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਚੱਲਣ ਦਾ ਸੱਦਾ ਦਿੱਤਾ। ਜਾਦੂ ਦੇ ਟ੍ਰਿਕ ਡਾ. ਸਿਕੰਦਰ ਸਿੰਘ (ਇਕਾਈ ਸਕੱਤਰ) ਅਤੇ ਸ਼੍ਰੀ ਗੁਰਮਿੰਦਰ ਸਿੰਘ (ਇਕਾਈ ਖਜਾਨਚੀ) ਨੇ ਦਿਖਾਏ। ਸਟੇਜ ਸਕੱਤਰ ਦੀ ਭੂਮਿਕਾ ਸ਼੍ਰੀ ਰਾਕੇਸ਼ (ਇਕਾਈ ਪ੍ਰਧਾਨ) ਨੇ ਬਾਖੂਬੀ ਨਿਭਾਈ।



*ਪੁਸਤਕ ਰਿਵਿਊ :*

## ਪੁਸਤਕ ਦਾ ਨਾਂ - ਔਰਤ ਦੇ ਹੱਕ ਵਿੱਚ

**ਲੇਖਕ - ਤਸਲੀਮਾ ਨਸਰੀਨ, ਅਨੁਵਾਦ - ਡਾ. ਚਰਨਜੀਤ ਕੌਰ**

**ਮੁੱਲ - 75 ਰੁਪਏ, ਪ੍ਰਕਾਸ਼ਕ - ਲੋਕ ਗੀਤ ਪ੍ਰਕਾਸ਼ਨ।**

ਤਸਲੀਮਾ ਨਸਰੀਨ ਪੇਸ਼ੇ ਵਜੋਂ ਡਾਕਟਰ ਹੈ, ਪਰ ਪ੍ਰਵਾਨਗੀ ਇੱਕ ਲੇਖਕ ਵਜੋਂ ਵਧੇਰੇ ਮਿਲੀ ਹੈ ਯਾਨਿ ਕਿ ਮਨ ਦੇ ਡਾਕਟਰ ਦੇ ਤੌਰ ਤੇ। ਔਰਤਾਂ ਬਾਰੇ ਉਹ ਲਗਾਤਾਰ ਲਿਖਦੀ ਆ ਰਹੀ ਹੈ। 'ਲੱਜਾ' ਨਾਵਲ ਕਾਰਨ ਉਹ ਵਿਸ਼ਵ ਭਰ ਵਿੱਚ ਚਰਚਾ ਵਿੱਚ ਆ ਗਈ। ਧਰਮ ਦੇ ਨਾਂ ਹੇਠ ਹੋਏ ਦੰਗਿਆਂ ਬਾਰੇ 'ਲੱਜਾ ' ਨਾਵਲ ਵਿੱਚ ਦਿੱਤੀਆਂ ਟਿੱਪਣੀਆਂ ਨੂੰ ਧਾਰਮਿਕ ਕੱਟੜਪੰਥੀ ਸਹਿਣ ਨਹੀਂ ਕਰ ਸਕੇ ਅਤੇ ਹੋਰਨਾਂ ਅਗਾਂਹਵਧੂ ਲੇਖਕਾਂ ਦੇ ਵਾਂਗ ਹੀ ਉਸਨੂੰ ਜਾਨੋਂ ਮਾਰਨ ਦਾ ਫਤਵਾ ਜਾਰੀ ਕਰ ਦਿੱਤਾ।

ਚਰਚਿਤ ਸ਼ਖਸ਼ੀਅਤ ਵਜੋਂ ਉਭਰਕੇ ਸਾਹਮਣੇ ਆਉਣ ਵਾਲੀ ਤਸਲੀਮਾ ਨਸਰੀਨ ਮੂਲ ਰੂਪ ਵਿੱਚ ਕਵਿਤਾ ਲਿਖਦੀ ਹੈ ਅਤੇ ਉਸਨੇ ਪੰਜ ਕਿਤਾਬਾਂ ਬੰਗਾਲੀ ਸਾਹਿਤ ਜਗਤ ਦੀ ਝੋਲੀ ਵਿੱਚ ਪਾਈਆਂ ਹਨ। ਹਥਲੀ ਪੁਸਤਕ ਵਿੱਚ ਤਸਲੀਮਾ ਨਸਰੀਨ ਨੇ ਮੁੱਖ ਰੂਪ ਵਿੱਚ ਔਰਤ ਨਾਲ ਸੰਬੰਧਤ ਮਸਲਿਆਂ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਅਖਬਾਰਾਂ ਅਤੇ ਮੈਗਜੀਨਾਂ ਵਿੱਚ ਵੱਖ-ਵੱਖ ਸਮੇਂ ਆਪਣੇ ਕਾਲਮਾਂ ਰਾਹੀਂ ਔਰਤਾਂ ਦੀ ਸਥਿਤੀ, ਧਰਮ ਅਤੇ ਸਾਹਿਤ ਵਿੱਚ ਪ੍ਰਚਲਿਤ ਔਰਤ ਵਿਰੋਧੀ ਧਾਰਨਾਵਾਂ ਬਾਰੇ ਖੁੱਲਕੇ ਪ੍ਰਤੀਕਰਮ ਪ੍ਰਗਟ ਕਰਦੀ ਹੈ। ਪੁਸਤਕ ਵਿੱਚ ਥਾਂ-ਥਾਂ ਮਿਲਦੇ ਹਵਾਲਿਆਂ ਅਨੁਸਾਰ ਤਸਲੀਮਾ ਨੇ ਬਚਪਨ ਵਿੱਚ ਹੀ ਲੜਕੀਆਂ ਨਾਲ ਕੀਤੇ ਜਾਂਦੇ ਵਿਤਕਰਿਆਂ ਨੂੰ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ। ਬਚਪਨ ਦੀ ਇਸ ਸੰਵੇਦਨਸ਼ੀਲਤਾ ਨੇ ਹੀ ਵੱਡੇ ਹੋ ਕੇ ਬਗਾਵਤ ਦਾ ਰੂਪ ਧਾਰਨ ਕਰ ਲਿਆ। ਪੁਸਤਕ ਵਿੱਚ ਇੱਕ ਤਾਂ ਉਹ ਲਿਖਦੀ ਹੈ, "ਉਸ ਘਟਨਾ ਨੂੰ ਦੇਖ ਕੇ ਮੈਂ ਹੈਰਾਨ ਨਹੀਂ ਹੋਈ। ਇਸ ਲਈ ਨਹੀਂ ਹੋਈ ਕਿਉਂਕਿ ਇੱਕ ਡਾਕਟਰ ਦੇ ਨਾਤੇ ਅਤੇ ਦੇਸ਼ ਦੀ ਪਹਿਲੇ ਦਰਜੇ ਦੀ ਨਾਗਰਿਕ ਹੋਣ ਦੇ ਬਾਵਜੂਦ ਕੀ ਮੈਂ ਇਸ ਤਰ੍ਹਾਂ ਪੀੜਤ ਨਹੀਂ ਹੁੰਦੀ ਹਾਂ। ਗਰਦਨ ਫੜਕੇ ਮੈਨੂੰ ਵੀ ਪਿੱਛੇ ਧੱਕ ਦਿੱਤਾ ਜਾਂਦਾ ਹੈ, ਮੈਂ ਵੀ ਮੂਧੇ ਮੂੰਹ ਜਾ ਡਿੱਗਦੀ ਹਾਂ, ਮੇਰਾ ਵੀ ਮੱਥਾ ਫੁੱਟਕੇ ਖੂਨ ਵਹਿੰਦਾ ਹੈ। ਸਰਕਾਰੀ ਕਾਗਜਾਂ ਦੇ ਮੁਤਾਬਕ ਮੈਂ ਪਹਿਲੇ ਦਰਜੇ ਦੀ ਮੁਲਾਜਮ ਹਾਂ ਪਰ ਇਸ ਨਾਲ ਕੀ ਹੁੰਦਾ ਹੈ, ਮੈਂ ਹਾਂ ਤਾਂ ਇੱਕ ਲੜਕੀ ਹੀ ਨਾ।" ਤਸਲੀਮਾ ਨਸਰੀਨ ਆਪਣੇ ਨਾਲ ਹੋਏ ਜੁਲਮਾਂ ਅਤੇ ਵਿਤਕਰਿਆਂ ਦਾ ਬੜੀ ਬੇਬਾਕੀ ਨਾਲ ਵਰਣਨ ਕਰਦੀ ਹੈ।

ਭਾਵੇਂ ਕਿ ਔਰਤ ਬਾਰੇ ਇਸ ਤੋਂ ਪਹਿਲਾਂ ਵੀ ਬਹੁਤ ਸਾਰੇ ਲੇਖਕਾਂ ਨੇ ਲਿਖਿਆ ਅਤੇ ਵਿਸ਼ਲੇਸ਼ਣ ਕੀਤਾ ਹੈ, ਪਰ ਖੁਦ ਔਰਤ ਹੋਣ ਦੇ ਨਾਤੇ ਤਸਲੀਮਾ ਨੇ ਪਹਿਲਾਂ ਨਾਲੋਂ ਬਿਲਕੁੱਲ ਹੀ ਵੱਖਰੇ ਦ੍ਰਿਸਟੀਕੋਣ ਤੋਂ ਔਰਤ ਦੀ ਸਥਿਤੀ ਨੂੰ ਵਾਚਿਆ ਹੈ। ਤਸਲੀਮਾ ਇੱਕ ਥਾਂ ਤੇ ਲਿਖਦੀ ਹੈ; *"ਸਿੰਗਾਰ ਨਾਂ ਦੀ ਇੱਕ ਚੀਜ ਹੈ ਜਿਸ ਨੂੰ ਲੜਕੀਆਂ ਨੂੰ ਘੋਲਕੇ ਪਿਲਾਉਣ ਲਈ ਪੱਤਰਕਾਵਾਂ ਨੇ ਮਾਨੋ ਪ੍ਰਣ ਕੀਤਾ ਹੋਇਆ ਹੈ। ਜਿੰਨੀਆਂ ਵੀ ਮਹਿਲਾ ਪੱਤਰਕਾਵਾਂ ਨਿਕਲਦੀਆਂ ਹਨ ਉਹਨਾਂ ਵਿੱਚੋਂ ਜਿਆਦਾਤਰ ਦੇ ਸੰਪਾਦਕ ਮਰਦ ਹੀ ਹਨ। ਕਿਸ ਤਰ੍ਹਾਂ ਦੇ ਪਾਊਡਰ ਲਾਉਣ, ਕਿੰਨੀ ਤਰ੍ਹਾਂ ਨਾਲ ਵਾਲ ਸੰਵਾਰਨ ਜਾਂ ਜੂੜਾਂ ਬੰਨਣ, ਕਿਸ ਰੰਗ ਦੀ ਚੋਲੀ ਤੇ ਕਦੋਂ ਕਿਸ ਰੰਗ ਦੀ ਸਾੜੀ ਪਹਿਨਣ ਨਾਲ ਲੜਕੀਆਂ ਮਰਦ ਦੀਆਂ ਨਜਰਾਂ ਵਿੱਚ ਆਕਰਸ਼ਕ ਲੱਗਣਗੀਆਂ ਆਦਿ ਤੇ ਉਹ ਢੇਰ ਸਾਰਾ ਉਪਦੇਸ਼ ਦਿੰਦੀਆਂ ਹਨ। ਇਹ ਪੱਤਰਕਾਵਾਂ 'ਪਤੀ ਪ੍ਰਤੀ ਪਤਨੀ ਦੇ ਫਰਜ ' ਜਿਹੇ ਕੁੱਝ ਅਸ਼ਲੀਲ ਕਿਤਾਬਾਂ ਦੇ ਸੁਸ਼ੀਲ ਸੰਸਕਰਨ ਤੋਂ ਇਲਾਵਾ ਕੁੱਝ ਨਹੀਂ।"*

ਔਰਤ ਦੀ ਦੋਇਮ ਦਰਜੇ ਦੀ ਸਥਿਤੀ ਲਈ ਤਸਲੀਮਾ ਨਸਰੀਨ ਸਾਡੇ ਸਮਾਜਿਕ ਢਾਂਚੇ ਨੂੰ ਜਿਮੇਵਾਰ ਸਮਝਦੀ ਹੈ। ਜੋ ਕਿ ਔਰਤ ਨੂੰ ਉਸਦੀ ਬਣਦੀ ਥਾਂ ਦੇਣ ਤੋਂ ਪਾਸਾ ਵੱਟ ਜਾਂਦਾ ਹੈ। ਕਿਤਾਬ ਵਿੱਚ ਇੱਕ ਥਾਂ ਤੇ ਤਸਲੀਮਾ ਲਿਖਦੀ ਹੈ,"ਕੁੱਝ ਵੇਲਾਂ ਅਜਿਹੀਆਂ ਹੁੰਦੀਆਂ ਹਨ ਜੋ ਦੂਜੇ ਦਰੱਖਤ ਦਾ ਸਹਾਰਾ ਲੈ ਕੇ ਜਿਉਂਦੀਆਂ ਹਨ। ਕੁੱਝ ਕਮਜੋਰ ਪੌਦਿਆਂ ਨੂੰ ਬਾਂਸ ਦੇ ਸਹਾਰੇ ਖੜਾ ਰੱਖਣਾ ਪੈਂਦਾ ਹੈ। ਸਾਡਾ ਸਮਾਜ ਲੜਕੀਆਂ ਨੂੰ ਅਜਿਹੀਆਂ ਵੇਲਾਂ ਜਾਂ ਪੌਦੇ ਸਮਝਦਾ ਹੈ, ਜੋ ਆਸਰੇ ਜਾਂ ਸਹਾਰੇ ਤੋਂ ਬਿਨਾਂ ਜਿੰਦਾ ਨਹੀਂ ਰਹਿ ਸਕਦੀਆਂ। ਦਰਅਸਲ ਜਿੰਦਾ ਤਾਂ ਰਹਿ ਸਕਦੀਆਂ ਹਨ, ਇਹ ਵੀ ਪਿੱਪਲ ਦੀ ਤਰ੍ਹਾਂ ਵਧ ਫੁਲ ਸਕਦੀਆਂ ਹਨ। ਲੇਕਿਨ ਉਹੋ ਜਿਹੀ ਉਪਜਾਊ ਮਿੱਟੀ ਨਹੀਂ ਜਿਸ ਵਿੱਚ ਮਨਚਾਹੇ ਢੰਗ ਨਾਲ ਵਧਿਆ ਫੁਲਿਆ ਜਾ ਸਕੇ, ਜੋ ਮਿੱਟੀ ਹੈ ਵੀ ਉਸ ਵਿੱਚ ਵੀ ਕੰਕਰ ਪੱਥਰ ਹੀ ਜਿਆਦਾ ਹਨ, ਪਾਣੀ ਨਹੀਂ ਹੈ, ਖਾਦ ਨਹੀਂ ਹੈ ਇਸ ਲਈ ਇਸ ਵਿੱਚ ਪੌਦੇ ਵੱਡੇ ਨਹੀਂ ਹੋ ਸਕਦੇ। ......ਜਿਸ ਦਿਨ ਇਹ ਸਮਾਜ ਇਸਤਰੀ ਦਾ ਨਹੀਂ, ਸਰੀਰ ਦੇ ਅੰਗਾਂ ਪ੍ਰਤੀ ਅੰਗਾਂ ਦਾ ਨਹੀਂ, ਸਗੋਂ ਇਸਤਰੀ ਦੀ ਬੁੱਧੀ ਅਤੇ ਮਿਹਨਤ ਦਾ ਮੁੱਲ ਦੇਣਾ ਸਿੱਖ ਜਾਵੇਗਾ ਸਿਰਫ ਉਸ ਦਿਨ ਇਸਤਰੀ 'ਮਨੁੱਖ ' ਦੇ ਰੂਪ ਵਿੱਚ ਸਵੀਕਾਰ ਹੋਵੇਗੀ।"

ਹਿੰਦੂ ਅਤੇ ਮੁਸਲਿਮ ਧਰਮਾਂ ਦੀਆਂ ਪਵਿੱਤਰ ਮੰਨੀਆਂ ਜਾਂਦੀਆਂ ਧਾਰਮਿਕ ਪੁਸਤਕਾਂ ਵਿੱਚ ਵਰਨਿਤ ਔਰਤਾਂ ਦੇ ਨੀਂਵੇ ਦਰਜੇ ਬਾਰੇ ਤਸਲੀਮਾਂ ਨੇ ਹਵਾਲਿਆਂ ਸਾਹਿਤ ਖੁੱਲਕੇ ਲਿਖਿਆ ਹੈ। ਉਸ ਅਨੁਸਾਰ ਜਦੋਂ ਤੱਕ ਸਾਡਾ ਸਮਾਜ ਅਜਿਹੀਆਂ ਊਟ ਪਟਾਂਗ ਕਿਤਾਬਾਂ ਤੋਂ ਸੇਧ ਲੈਂਦਾ ਰਹੇਗਾ, ਉਦੋਂ ਤੱਕ ਔਰਤ ਦੀ ਮਾੜੀ ਹਾਲਤ

ਵਿੱਚ ਕੋਈ ਤਬਦੀਲੀ ਆਉਣੀ ਅਸੰਭਵ ਹੈ। ਉਹ ਲਿਖਦੀ ਹੈ, *"ਦਰਅਸਲ ਰਮਾਇਣ ਅਤੇ ਮਹਾਂਭਾਰਤ ਦੀਆਂ ਸਾਰੀਆਂ ਘਟਨਾਵਾਂ ਦੇ ਬਾਅਦ ਇੱਕ ਹੀ ਸਿੱਟੇ ਤੇ ਪਹੁੰਚਿਆ ਜਾ ਸਕਦਾ ਹੈ। ਉਹ ਹੈ - ਨਾ ਇਸਤਰੀ ਸਵਤੰਤਰ ਮਹਾਰ ਤੇ। ਯਾਨਿ ਕਿ ਸੁਤੰਤਰਤਾ ਉਪਰ ਇਸਤਰੀ ਦਾ ਕੋਈ ਅਧਿਕਾਰ ਨਹੀਂ।"*

ਦੇਸ਼ ਵੰਡ ਦਾ ਜੋ ਅਸਰ ਪੰਜਾਬਣਾ ਤੇ ਪਿਆ ਐਨ ਉਸੇ ਤਰ੍ਹਾਂ ਦਾ ਦਰਦ ਬੰਗਾਲਣਾ ਨੇ ਵੀ ਹੰਢਾਇਆ ਹੈ। ਤਸਲੀਮਾਂ ਨੇ ਉਸ ਸਮੇਂ ਵਾਪਰਦੇ ਬਲਾਤਕਾਰ ਵਰਗੇ ਘਿਨੌਣੇ ਜੁਲਮਾਂ ਨੂੰ ਇੰਝ ਵਰਣਨ ਕੀਤਾ ਹੈ ਕਿ ਹਰ ਪਾਠਕ ਦੀ ਅੱਖ ਨਮ ਹੋ ਜਾਂਦੀ ਹੈ। ਬੰਗਲਾ ਦੇਸ਼ ਦੰਗਿਆਂ ਸਮੇਂ ਹੋਈ ਕਤਲੋ ਗਾਰਦ ਅਤੇ ਬਲਾਤਕਾਰ ਦੀਆਂ ਘਟਨਾਵਾਂ ਬਾਰੇ ਕਿਸੇ ਮਰਦ ਲੇਖਕ ਨੇ ਵੀ ਇੰਨੀ ਜੁਅਰਤ ਨਾਲ ਨਹੀਂ ਲਿਖਿਆ ਜਿੰਨੀ ਜੁਅਰਤ ਨਾਲ ਤਸਲੀਮਾ ਨਸਰੀਨ ਨੇ ਲਿਖਿਆ ਹੈ। ਇਸੇ ਜੁਅਰਤ ਦੇ ਮੁੱਲ ਵਜੋਂ ਉਸ ਨੂੰ ਦੇਸ਼ ਛੱਡਣਾ ਪਿਆ। ਇਸ ਪੁਸਤਕ ਵਿੱਚ ਉਸਨੇ ਥਾਂ-ਥਾਂ ਆਪਣੇ ਬਚਪਨ ਦੇ ਸ਼ਹਿਰ ਮੈਮਨ ਸਿੰਘ ਬਾਰੇ ਵੈਰਾਗ ਜਾਹਿਰ ਕੀਤਾ ਹੈ। ਜਦੋਂ ਸੰਵੇਦਨਸ਼ੀਲ ਤਸਲੀਮਾ ਨਸਰੀਨ ਨੂੰ ਸਹਿਮ ਭਰੇ ਮਾਹੌਲ ਵਿੱਚ ਆਪਦਾ ਸ਼ਹਿਰ ਛੱਡ ਕੇ ਬੇਗਾਨੀ ਯੂਰਪ ਦੀ ਧਰਤੀ ਤੇ ਪਨਾਹ ਲੈਣੀ ਪਈ ਹੋਵੇਗੀ ਤਾਂ ਉਸ ਦੇ ਮਨ ਤੇ ਕੀ ਵਾਪਰੀ ਹੋਵੇਗੀ ਇਹ ਸੋਚਦਿਆਂ ਵੀ ਕਾਂਬਾ ਛਿੜ ਜਾਂਦਾ ਹੈ। ਪਰ ਨਾਲ ਹੀ ਇਸ ਅੱਤ ਦਰਜੇ ਦੀ ਸੰਵੇਦਨਸ਼ੀਲ ਕਵਿੱਤਰੀ ਪਰ ਬੇਹੱਦ ਧੜੱਲੇਦਾਰ ਲੇਖਕ ਤਸਲੀਮਾ ਤੇ ਫਖਰ ਮਹਿਸੂਸ ਹੁੰਦਾ ਹੈ ਕਿ ਉਸਨੇ ਜਬਰ ਰੁਕਾਵਟ ਦੇ ਬਾਵਜੂਦ ਆਪਣੀ ਅਵਾਜ ਬੁਲੰਦ ਕੀਤੀ।

ਤਸਲੀਮਾ ਨਸਰੀਨ ਕਿਉਂਕਿ ਕਵਿੱਤਰੀ ਹੈ ਅਤੇ ਇਹ ਕਵਿਤਾ ਉਸਦੀ ਵਾਰਤਕ ਵਿੱਚ ਵੀ ਆ ਜਾਂਦੀ ਹੈ। ਔਰਤ ਦੇ ਹੱਕ ਵਿਚ ਲਿਖਦਿਆਂ ਉਹ ਅਕਸਰ ਗੰਭੀਰ ਟਿੱਪਣੀਆਂ ਕਰਦੀ ਹੋਈ ਵੀ ਭਾਵਮਈ ਕਾਵਿਕਤਾ ਵਿੱਚ ਵਹਿ ਜਾਂਦੀ ਹੈ। ਪਾਠਕ ਇੱਕ ਵਾਰ ਪੁਸਤਕ ਪੜਨੀ ਸ਼ੁਰੂ ਕਰ ਲੈਣ ਤੋਂ ਬਾਅਦ ਖਤਮ ਕਰਕੇ ਹੀ ਦਮ ਲੈਂਦਾ ਹੈ। ਡਾ. ਚਰਨਜੀਤ ਕੌਰ ਇਸ ਗੱਲੋਂ ਵਧਾਈ ਦੀ ਪਾਤਰ ਹੈ ਕਿ ਉਸਨੇ ਤਸਲੀਮਾਂ ਦੀਆਂ ਇੰਨੀਆ ਉਚ ਪਾਏ ਦੀਆਂ ਲਿਖਤਾਂ ਨੂੰ ਪੰਜਾਬੀ ਭਾਸ਼ਾ ਵਿੱਚ ਅਨੁਵਾਦ ਕਰਕੇ ਵਧੇਰੇ ਲੋਕਾਂ ਤੱਕ ਪਹੁੰਚਾਉਣ ਦਾ ਯਤਨ ਕੀਤਾ ਹੈ। ਹਰੇਕ ਜਾਗਰੂਕ ਪਾਠਕ ਨੂੰ ਅਤੇ ਖਾਸਕਰ ਔਰਤਾਂ ਨੂੰ ਇਹ ਪੁਸਤਕ ਲਾਜਮੀ ਪੜ੍ਹਨੀ ਚਾਹੀਦੀ ਹੈ। ਤਸਲੀਮਾ ਲਿਖਦੀ ਹੈ, *"ਮੈਂ ਜਾਣਦੀ ਹਾਂ, ਮੇਰਾ ਰਾਹ ਪੱਧਰਾ ਨਹੀਂ ਹੈ। ਪਰ ਪੱਥਰ ਹਟਾਕੇ ਚੱਲਣਾ ਪਵੇਗਾ। ਸਿਰਫ ਮੈਨੂੰ ਹੀ ਕਿਉਂ, ਹਰ ਲੜਕੀ ਨੂੰ ਹੀ।"*

*-ਖੁਸ਼ਵੰਤ ਬਰਗਾੜੀ*

*ਗੀਤ :* **ਲੋਹੜੀ ਵੰਡ ਦੇ**

ਬਾਬਲ ਘਰੇ ਕਾਣੀ ਵੰਡ, ਧੀਆਂ ਨੂੰ ਕਾਹਦਾ ਦੰਢ,
ਵੇ ਬਾਬਲਾ ਸਾਡੀ ਵੀ ਤੂੰ ਲੋਹੜੀ ਵੰਡ ਦੇ,
ਨੀ ਅੰਮੀਏ ਬਹੁਤੀ ਨਹੀਂ ਤਾਂ ਥੋੜੀ ਵੰਡ ਦੇ।

ਹੁੰਦਾ ਧੀਆਂ ਦਾ ਕਾਹਦਾ ਜੋਰ,
ਅਸੀਂ ਤਾਂ ਜੰਮਦੀਆਂ ਹੀ ਕਮਜੋਰ,
ਘਰ-ਘਰ ਮੁੰਡਿਆਂ ਦੀ ਹੀ ਲੋੜ,
ਲੱਡੂ ਵੀਰੇ ਲਈ ਰੱਖ,
ਸਾਨੂੰ ਤਿੱਲ-ਤਿਲੂਣੇ ਛੰਡ ਦੇ......

ਧੀ ਤਾਂ ਜੰਮਦੀ ਹੁੰਦੀ ਪਰਾਈ,
ਕਿਉਂ ਨੀ ਕੁੜੀ ਦੀ ਵਧਾਈ,
ਹੁੰਦੀ ਓਹੀ ਜੰਮੀ ਦੀ ਜਾਈ,
ਕੁੜੀਆਂ-ਚਿੜੀਆਂ ਦੇ ਖੰਭ ਤਾਂ ਉਡਾਰੀ ਮਾਰਨ ਕੰਬਦੇ....
ਹੁੰਦਾ ਮੁੰਡੇ-ਕੁੜੀ ਦਾ ਜੋੜਾ,
ਮੁੰਡਾ ਕੱਲਾ ਕਿਵੇਂ ਚੜ੍ਹੂ ਘੋੜਾ,
ਫਿਰ ਕਿਉਂ ਸਾਡਾ ਜੰਮਣਾ ਲੋਹੜਾ
ਵਕਤ ਦੀ ਤੋਰ ਪਛਾਣ,
ਨਹੀਓ ਪੁਰਾਣੇ ਰਿਵਾਜ ਹੰਢਦੇ......

ਕੁੜੀਆਂ ਗੁੰਦ ਲੈਂਦੀਆਂ ਮੀਢੀਆਂ ਆਪੇ,
ਮੁੰਡੇ ਖੜੇ ਰੱਖਣ ਸੌ ਸਿਆਪੇ,
ਪਿੱਛੋਂ ਫਿਰਨ ਭੁਗਤਦੇ ਮਾਪੇ,
ਸੁਣ ਸਾਡੀ ਇਹ ਫਰਿਆਦ ,
ਸਾਡਾ ਟੁੱਟਿਆ ਦਿਲ ਗੰਢ ਦੇ........

ਧੱਕਾ ਚਲਦਾ ਵੀਰੇ ਦੇ ਦਰ,
ਧੱਕਾ ਹੁੰਦਾ ਬਾਬਲ ਦੇ ਘਰ,
ਧੱਕਾ ਕਰਦਾ ਆਪਣਾ ਹੀ ਵਰ,
ਬੋਪਾਰਾਏ ਕਰ ਆਪਣੇ ਘਰ ਇਨਸਾਫ,
ਸਾਡੇ ਪਾ ਕਾਲਜੇ ਠੰਢ ਦੇ.........

*-ਮਨਜੀਤ ਬੋਪਾਰਾਏ (ਆਸਟਰੇਲੀਆ)।*

## ਸ਼ੋਕ ਸਮਾਚਾਰ

ਟਾਂਡਾ ਇਕਾਈ ਦੇ ਮੈਂਬਰ ਡਾ. ਰਾਜ ਕੁਮਾਰ ਜੀ ਦੇ ਭਰ ਜੁਆਨੀ ਵਿੱਚ ਹੋਏ ਬੇਵਕਤ ਵਿਛੋੜੇ ਤੇ ਅਦਾਰਾ ਤਰਕਸ਼ੀਲ ਦੁਖ ਦਾ ਇਜਹਾਰ ਕਰਦਾ ਹੈ ਅਤੇ ਦੁੱਖੀ ਪਰਿਵਾਰ ਦੇ ਗਮ ਵਿੱਚ ਤਨੋ ਮਨੋ ਸ਼ਰੀਕ ਹੈ

-ਅਦਾਰਾ ਤਰਕਸ਼ੀਲ



## ਤਰਕਸ਼ੀਲ ਭਵਨ ਲਈ ਆਈ ਸਹਾਇਤਾ

**ਸ਼੍ਰੀ ਮਨਜੀਤ ਸਿੰਘ ਬੋਪਾਰਾਏ (ਆਸਟਰੇਲੀਆ) ਰਾਹੀਂ:**

* ਰੈਸ਼ਨੇਲਿਸਟ ਐਂਡ ਹਿਊਮਨਿਸਟ ਐਸੋਸੀਏਸ਼ਨ ਆਫ ਆਕਲੈਂਡ (ਨਿਊਜ਼ੀਲੈਂਡ) 8876/-

**ਇਕਾਈ ਮੋਹਾਲੀ ਰਾਹੀਂ :**

* ਸ਼ਾਮ ਲਾਲ ਖੰਨਾ, ਅਮ੍ਰਿਤਸਰ 500/-
* ਗੁਰਬਚਨ ਸਿੰਘ ਪਟਿਆਲਾ, 400/-
* ਭਾਰਤ ਕੈਮੀਕਲ ਮੁਫਾਲ 200/-
* ਕੁਲਵੰਤ ਕੌਰ, ਰਾਜੀ ਭਾਟੀਆ, ਸੁਨੀਤਾ ਗੁਪਤਾ 200/-
* ਰਜਿੰਦਰ ਅਤੇ ਸੋਨੀਆ ਸੈਣੀ,ਬਲਬੀਰ ਸਿੰਘ, ਵੰਦਨਾ, ਜਸਪਾਲ ਸਿੰਘ ਭੋਗਾਨਾ, ਇੰਜ. ਕੋਹਲੀ, ਅਮ੍ਰਿਤਸਰ ਅਨੀਤਾ ਮੋਹਨੀ ਪੀ.ਸੀ.ਐਲ. (ਹਰੇਕ ਵੱਲੋਂ 100 ਰੁਪਏ) 600/-
* ਪਰਮਜੀਤ ਕੌਰ ਪੀ.ਸੀ.ਐਲ. 25/-

**ਦਫਤਰ 'ਚ ਆਈ ਸਹਾਇਤਾ :**

* ਕਰਣ ਮੋਹਨ ਲਾਬੜਾਂ 100/-
* ਮਨਦੀਪ ਸਿੰਘ ਪੁੱਤਰ ਸ਼੍ਰੀ ਨਛੱਤਰ ਸਿੰਘ, ਵੱਲੋਂ ਆਪਣੇ ਜਨਮ ਦਿਨ ਦੀ ਖੁਸ਼ੀ ਵਿੱਚ 100/-
* ਸ਼੍ਰੀ ਮਤੀ ਨਸੀਬ ਕੌਰ ਅਤੇ ਸ਼੍ਰੀ ਬਖਸ਼ੀਸ਼ ਸਿੰਘ, ਅਯਾਲੀ (ਲੁਧਿਆਣਾ) ਵੱਲੋਂ ਮਾਤਾ ਤੇਜ ਕੌਰ ਦੀ ਯਾਦ ਵਿੱਚ 200/-
* ਕਾਮਰੇਡ ਛੋਟਾ ਸਿੰਘ, ਛਨਿੀਵਾਲ ਖੁਰਦ (ਸੰਗਰੂਰ) ਵੱਲੋਂ ਮਾਤਾ ਤੇਜ ਕੋਰ ਦੀ ਯਾਦ ਵਿੱਚ 100/-
* ਮਾ: ਸੁਰਿੰਦਰ ਰਾਮ, ਪਿੰਡ ਤੇ ਡਾਕ. ਕੁੱਸਾ (ਮੋਗਾ) ਵੱਲੋਂ ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ ਵਿੱਚ 100/-
* ਕੁਲਦੀਪ ਸਿੰਘ, ਮਿਲਕ ਸੈਂਟਰ ਪਿੰਡ ਅੰਬੇ ਮਾਜਰਾ ਵਾਇਆ ਮੰਡੀ ਗੋਬਿੰਦਗੜ੍ਹ (ਫਤਹਿਗੜ੍ਹ ਸਾਹਿਬ) 100/-
* ਕੋਮਲ ਸਿੰਘ, ਜਗਰਾਓਂ 50/-

ਕੁੱਲ ਜੋੜ 11551/-

**ਸਹਾਇਤਾ :**

* ਡਾ. ਮਲਕੀਤ ਨਥਾਣਾ ਵੱਲੋਂ ਆਪਣੇ ਲੜਕੇ ਗੁਰਦੀਪ ਨਥਾਣਾ ਦੀ ਜਨਮ ਦੀ ਖੁਸ਼ੀ ਵਿੱਚ 200/-
* ਮਾ: ਸੁਰਿੰਦਰ ਰਾਮ ਪਿੰਡ ਤੇ ਡਾਕ. ਕੁੱਸਾ (ਮੋਗਾ) ਵੱਲੋਂ ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ ਵਿੱਚ 100/-

ਕੁੱਲ ਜੋੜ -300/-

## ਲਾਈਫ ਮੈਂਬਰਸ਼ਿੱਪ

503. ਸ਼੍ਰੀ ਬਲਜਿੰਦਰ ਸਿੰਘ, ਪਿੰਡ ਤੇ ਡਾਕ. ਡੇਲਵਾਂ, ਤਹਿ. ਪਦਮਪੁਰ, ਜਿਲ੍ਹਾ ਸ਼੍ਰੀ ਗੰਗਾਨਗਰ (ਰਾਜਸਥਾਨ)
526. ਸ਼੍ਰੀ ਚੇਤਨ ਵਾਲੀਆ ਪੁੱਤਰ ਸ਼੍ਰੀ ਰਾਮ ਲਾਲ, ਪਿੰਡ ਰੇਰੂ, ਡਾਕ. ਇੰਡਸਟਰੀਅਲ ਏਰੀਆ, ਜਲੰਧਰ ਸ਼ਹਿਰ।
527. ਪ੍ਰਿੰਸੀਪਲ ਆਰ. ਐਸ. ਮਾਡਲ ਸਕੂਲ, ਸ਼ਾਸ਼ਤਰੀ ਨਗਰ, ਲੁਧਿਆਣਾ।
528. ਪ੍ਰਿੰਸੀਪਲ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ, ਸੰਘੇੜਾ, ਵਾਇਆ ਬਰਨਾਲਾ (ਸੰਗਰੂਰ)।
529. ਭੁੱਲਰ ਆਟੋ ਮੋਬਾਇਲ, ਸਾਹਮਣੇ ਆਈ.ਟੀ.ਆਈ., ਖੇਮਕਰਨ ਰੋਡ,ਪੱਟੀ(ਫਿਰੋਜਪੁਰ)।
530. ਸ਼੍ਰੀ ਨਿਰਮਲ ਸਿੰਘ ਪਟਵਾਰੀ ਪੁੱਤਰ ਸ਼੍ਰੀ ਤਰਪਣ ਸਿੰਘ, ਪਿੰਡ ਗਿੱਲ, ਨੇੜੇ ਮੁਦਕੀ (ਫਿਰੋਜਪੁਰ)।
531. ਮੁੱਖ ਅਧਿਆਪਕ, ਸਰਕਾਰੀ ਹਾਈ ਸਕੂਲ, ਕੋਟ ਕਰੋੜ ਕਲਾਂ, ਵਾਇਆ ਮੁਦਕੀ (ਫਿਰੋਜਪੁਰ)
532. ਸ਼੍ਰੀ ਜਸਵੀਰ ਸਿੰਘ, ਪਿੰਡ ਤੇ ਡਾਕ. ਬੜੈਲ, ਮਕਾਨ ਨੰ: 973, (ਚੰਡੀਗੜ੍ਹ।)
533. ਡਾ. ਰੂਪਜੋਤ ਸਿੰਘ ਭੰਡਾਰੀ, 7416 ਨਿਰੰਕਾਰੀ ਭਵਨ ਵਾਲੀ ਗਲੀ, ਕੋਟਕਪੂਰਾ ਰੋਡ, ਮੁਕਤਸਰ -152026

# ਸੂਬਾ ਪੱਧਰੀ ਤਰਕਸ਼ੀਲ ਵਰਕਸ਼ਾਪ (ਇੱਕ ਰਿਪੋਰਟ)

-ਬਲਵਿੰਦਰ ਬਰਨਾਲਾ, ਸੂਬਾ ਪ੍ਰਚਾਰ ਸਕੱਤਰ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਵੱਲੋਂ ਸਲਾਨਾ ਸੂਬਾ ਪੱਧਰੀ ਵਰਕਸਾਪ ਦਾ ਆਯੋਜਿਨ 29 ਅਤੇ 30 ਅਗਸਤ ਨੂੰ ਆਰੀਆ ਕਾਲਜ (ਲੜਕੇ) ਲੁਧਿਆਣਾ ਵਿਖੇ ਕੀਤਾ ਗਿਆ। ਇਸ ਵਰਕਸ਼ਾਪ ਦਾ ਮੁੱਖ ਮੰਤਵ ਤਰਕਸ਼ੀਲ ਸੁਸਾਇਟੀ ਵੱਲੋਂ ਆਪਣੀਆਂ ਇਕਾਈਆਂ ਵਿੱਚ ਯੋਗ ਅਤੇ ਹਰ ਪੱਖੋਂ ਪੂਰੀ ਸੂਰੀ ਲੀਡਰਸ਼ਿੱਪ ਤਿਆਰ ਕਰਨਾ ਸੀ। ਮਾਨਸਿਕ ਤੌਰ ਤੇ ਸਥਿਰ ਅਤੇ ਯੋਗ ਲੀਡਰਸ਼ਿੱਪ ਹੀ ਸਮਾਜ ਦੀਆਂ ਸਮੱਸਿਆਵਾਂ ਦਾ ਠੀਕ ਮੁਲਅੰਕਣ ਕਰਕੇ ਉਹਨਾਂ ਦੇ ਠੀਕ ਹੱਲ ਲਈ ਉਹਨਾਂ ਨੂੰ ਚੇਤਨ ਕਰ ਸਕਦੀ ਹੈ।

ਉਦਘਾਟਨੀ ਭਾਸ਼ਣ ਦੀ ਸ਼ੁਰੂਆਤ ਆਰੀਆ ਕਾਲਜ ਦੇ ਪ੍ਰਿੰਸੀਪਲ ਸ਼੍ਰੀ ਬੀ.ਕੇ. ਮਹਿਤਾ ਵੱਲੋਂ ਕੀਤੀ ਗਈ। ਉਹਨਾਂ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ ਅਤੇ ਕੰਮਾਂ ਦੀ ਪ੍ਰਸੰਸ਼ਾਂ ਕਰਦਿਆਂ ਕਿਹਾ ਕਿ ਜੋ ਕੰਮ ਸਰਕਾਰ ਨੇ ਕਰਨਾ ਸੀ ਉਹ ਕੰਮ ਤਰਕਸ਼ੀਲ ਸਸ੍ਰਾਇਟੀ ਕਰ ਰਹੀ ਹੈ। ਸੰਵਿਧਾਨ ਅੰਦਰ ' ਵਿਗਿਆਨਕ ਟੈਂਪਰ ' ਪੈਦਾ ਕਰਨ ਦੀ ਗੱਲ ਕਹੀ ਗਈ ਹੈ। ਸਰਕਾਰਾਂ ਇਸ ਪ੍ਰਤੀ ਗੰਭੀਰ ਨਹੀਂ ਹਨ। ਉਹਨਾਂ ਕਿਹਾ ਕਿ ਸਿੱਖਿਆਂ ਦਾ ਮੰਤਵ ਮਨੁੱਖ ਨੂੰ ਵਿਵੇਕਸ਼ੀਲ ਬਣਾਉਣਾ ਹੈ। ਵਿਗਿਆਨਕ ਵਿਚਾਰ ਹੀ ਮਨੁੱਖ ਨੂੰ ਵਿਵੇਕਸ਼ੀਲ ਬਣਾ ਸਕਦੇ ਹਨ। ਅੰਧਵਿਸ਼ਵਾਸ਼ਾਂ ਤੋਂ ਹਟਾਕੇ ਜੰਤਾਂ ਨੂੰ ਵਿਗਿਆਨ ਵੱਲ ਪ੍ਰੇਰਨਾ ਭਲੇ ਦਾ ਕੰਮ ਹੈ। ਸੁਸਾਇਟੀ ਵੱਲੋਂ ਪ੍ਰਿੰਸੀਪਲ ਮਹਿਤਾ ਨੂੰ ਤਰਕਸ਼ੀਲ ਕਿਤਾਬਾਂ ਦਾ ਇੱਕ ਸੈਟ ਭੇਟ ਕਰਕੇ ਸਨਮਾਨਤ ਕੀਤਾ ਗਿਆ।

ਪਹਿਲੇ ਦਿਨ ਦਾ ਮੁੱਖ ਭਾਸ਼ਣ ਡਾ. ਵਿਦਵਾਨ ਸਿੰਘ ਸੋਨੀ, ਪ੍ਰਿੰਸੀਪਲ ਸਰਕਾਰੀ ਕਾਲਜ ਰੋਪੜ ਵੱਲੋਂ 'ਸ੍ਰਿਸਟੀ ਦੀ ਉਤਪਤੀ ਅਤੇ ਜੀਵ ਵਿਕਾਸ ' ਬਾਰੇ. ਸੀ। ਪ੍ਰਿੰਸੀਪਲ ਸੋਨੀ ਵੱਲੋਂ ਧਰਤੀ ਦੀ ਉਤਪਤੀ ਸੰਬੰਧੀ ਵਿਕਾਸਵਾਦੀ ਪਦਾਰਥਵਾਦੀ ਨਜ਼ਰੀਆ ਪੇਸ਼ ਕੀਤਾ ਗਿਆ। ਉਹਨਾਂ ਕਿਹਾ ਕਿ ਧਰਤੀ ਗੈਸਾਂ ਦੇ ਲਗਾਤਾਰ ਠੰਡੇ ਹੋ ਕੇ ਠੋਸ ਵਿੱਚ ਬਦਲਣ ਦੀ ਪ੍ਰਕਿਰਿਆ ਦਾ ਸਿੱਟਾ ਹੈ। ਕਾਰਬਨ ਅਤੇ ਆਕਸੀਜਨ ਦਾ ਪੈਦਾ ਹੋਣਾ ਜੀਵ ਅਧਾਰ ਬਣਿਆ। ਵਿਸਥਾਰ ਵਿੱਚ ਜਾਂਦਿਆਂ ਉਹਨਾਂ ਕਿਹਾ ਕਿ ਧਰਤੀ ਤੇ ਜੀਵ ਵਿਕਾਸ ਲੱਖਾਂ ਸਾਲਾਂ ਦੀ ਲੈਬਾਰਟਰੀ 'ਚੋਂ ਵਿਗਸਿਆ ਵਰਤਾਰਾ ਹੈ।

ਜੀਵ ਵਿਕਾਸ ਦੇ ਸਮੁੱਚੇ ਵਰਤਾਰੇ ਨੂੰ ਤੰਹਿ ਕਰਦੀ ਪ੍ਰਦਰਸ਼ਨੀ ਖਿੱਚ ਦਾ ਕੇਂਦਰ ਬਣੀ ਰਹੀ। ਉਹਨਾਂ ਪ੍ਰਾਪਤ ਕੀਤੇ ਪਥਰਾਟਾਂ ਸੰਬੰਧੀ ਭਰਵੀਂ ਜਾਣਕਾਰੀ ਦਿੱਤੀ ਅਤੇ ਇਹਨਾਂ ਦੀ ਉਮਰ ਨਿਸਚਿਤ ਕਰਨ ਦੇ ਫਾਰਮੂਲੇ ਬਾਰੇ ਵੀ ਦੱਸਿਆ।

**ਐਲਾਨਨਾਮਾ ਅਤੇ ਸੰਵਿਧਾਨ :-**ਇਸੇ ਦਿਨ ਦੇ ਦੂਸਰੇ ਸ਼ੈਸ਼ਨ ਵਿੱਚ ਬਲਵਿੰਦਰ ਬਰਨਾਲਾ ਅਤੇ ਰਜਿੰਦਰ ਭਦੌੜ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੇ ਐਲਾਨਨਾਮੇ ਅਤੇ ਸੰਵਿਧਾਨ ਦੀ ਵਿਆਖਿਆ ਕੀਤੀ ਗਈ। ਬਲਵਿੰਦਰ ਬਰਨਾਲਾ ਵੱਲੋਂ ਜਮਾਤੀ ਘੋਲ ਅਤੇ ਵਿਕਾਸਵਾਦੀ ਪਦਰਾਥਵਾਦੀ ਨਜ਼ਰੀਏ ਨੂੰ ਐਲਾਨਨਾਮੇ ਦਾ ਕੇਂਦਰੀ ਬਿੰਦੂ ਦੱਸਿਆ ਗਿਆ। ਉਹਨਾਂ ਕਿਹਾ ਕਿ ਕਿਸੇ ਠੋਸ ਵਿਚਾਰਧਾਰਾ ਤੇ ਅਧਾਰਤ ਐਲਾਨਨਾਮਾ ਹੀ ਤਰਕਸ਼ੀਲ ਸੁਸਾਇਟੀ ਨੂੰ ਸਹੀ ਦਿਸ਼ਾ ਪ੍ਰਦਾਨ ਕਰ ਸਕਦਾ ਹੈ। ਉਹਨਾਂ ਕਿਹਾ ਕਿ ਸੁਸਾਇਟੀ ਦਾ ਐਲਾਨਨਾਮਾ ਤਰਕਸ਼ੀਲ ਸੁਸਾਇਟੀ ਨੂੰ ਸ਼ੋਸ਼ਿਤ ਹੋ ਰਹੇ ਵਰਗ ਦੇ ਹੱਕ ਵਿੱਚ ਖੜਨ ਲਈ ਸਪੱਸ਼ਟ ਲਾਈਨ ਦਿੰਦਾ ਹੈ। ਸ਼੍ਰੀ ਰਜਿੰਦਰ ਭਦੌੜ ਵੱਲੋਂ ਸਮੁੱਚੇ ਐਲਾਨਨਾਮੇ ਅਤੇ ਸੰਵਿਧਾਨ, ਆਏ ਡੈਲੀਗੇਟਾਂ ਨੂੰ ਪੜ੍ਹਕੇ ਸੁਣਾਇਆ ਗਿਆ। ਉਹਨਾਂ ਕਿਹਾ ਕਿ ਸੁਸਾਇਟੀ ਦਾ ਕੰਮ ਵਧੇਰੇ ' ਮਿਸ਼ਨਰੀ ' ਦਾ ਹੈ ਭਾਵ ਪ੍ਰਚਾਰਕ ਵਜੋਂ ਹੈ। ਬਹੁਤ ਸਾਰੇ ਕੰਮ ਅਜੇ ਸੁਸਾਇਟੀ ਦੀ ਸਮਰੱਥਾ ਤੋਂ ਬਾਹਰ ਹਨ। ਆਏ ਡੈਲੀਗੇਟਾਂ ਵੱਲੋਂ ਬਹਿਸ ਵਿੱਚ ਭਰਵੇਂ ਰੂਪ ਵਿੱਚ ਹਿੱਸਾ ਲਿਆ ਗਿਆ।

**ਹਿਸਾਬ - ਕਿਤਾਬ ਸੰਬੰਧੀ ਰਿਪੋਰਟ :-** ਤੀਸਰੇ ਸ਼ੈਸ਼ਨ ਵਿੱਚ ਕੇਵਲ ਸੂਬਾ ਕਮੇਟੀ ਮੈਂਬਰਾਂ ਦੀ ਬੁਲਾਈ ਮੀਟਿੰਗ ਵਿੱਚ ਸੂਬਾ ਖਜਾਨਚੀ ਸ਼੍ਰੀ ਸੁਰਿੰਦਰ ਰਾਮਪੁਰਾ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਇਸ ਸਾਲ ਵਿੱਚ ਹੋਏ ਹਿਸਾਬ ਕਿਤਾਬ ਦਾ ਵੇਰਵਾ ਵਿਸਥਾਰ ਰੂਪ ਵਿੱਚ ਦਿੱਤਾ ਗਿਆ। ਉਹਨਾਂ ਆਪਣੇ ਸਮੇਂ ਦੇ ਹਿਸਾਬ ਕਿਤਾਬ ਸੰਬੰਧੀ ਪੂਰੀ ਤਰ੍ਹਾਂ ਮੈਂਬਰਾਂ ਨੂੰ ਸਪੱਸ਼ਟ ਕੀਤਾ। ਪਿਛਲੇ ਸਾਲਾਂ ਦੇ ਹਿਸਾਬ ਕਿਤਾਬ ਸੰਬੰਧੀ ਕੁੱਝ ਕਿੰਤੂ ਵੀ ਉਠੇ ਅਤੇ ਭਰਵੀਂ ਬਹਿਸ ਹੋਈ।

ਦੂਸਰੇ ਦਿਨ 30 ਸਤੰਬਰ ਨੂੰ ਸੈਮੀਨਾਰ ਦਾ ਅਗਾਜ ਸੂਬਾ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਅਤੇ ਸੂਬਾ ਪ੍ਰਚਾਰ ਸਕੱਤਰ ਸ਼੍ਰੀ ਬਲਵਿੰਦਰ ਬਰਨਾਲਾ ਵੱਲੋਂ 'ਲੋਕਾਂ ਵਿੱਚ ਸੁਸਾਇਟੀ ਦਾ ਕੰਮ ਢੰਗ ਕਿਵੇਂ ਜਾਵੇ ਅਤੇ ਇਸ ਦੇ ਪ੍ਰਚਾਰ ਨੂੰ ਹੋਰ ਸਾਰਥਿਕ ਕਿਵੇਂ ਬਣਾਇਆ ਜਾਵੇ ' ਵਿਸ਼ੇ ਤੇ ਬਹਿਸ ਨੂੰ ਤੋਰਦਿਆਂ ਕੀਤਾ ਗਿਆ। ਪੰਜਾਬ ਭਰ ਤੋਂ ਆਏ ਡੈਲੀਗੇਟਾਂ ਵੱਲੋਂ ਆਪਣੇ ਤਜਰਬੇ ਸਾਂਝੇ ਕੀਤੇ ਗਏ। ਸਾਰੀ ਬਹਿਸ ਇਸ ਨੁਕਤੇ ਤੇ ਕੇਂਦਰਤ ਹੋ ਗਈ ਕਿ ਤਰਕਸ਼ੀਲਾਂ ਨੂੰ ਪਖੰਡੀ ਸਾਧਾਂ-ਸੰਤਾਂ ਦੇ ਖਿਲਾਫ ਲੋਕਾਂ ਨੂੰ ਹੋਰ ਵਧੇਰੇ ਚੇਤੰਨ ਕਰਨ ਦੇ ਕੰਮ ਨੂੰ ਪਹਿਲ ਦੇਣੀ ਚਾਹੀਦੀ ਹੈ। ਇਹਨਾਂ ਖਿਲਾਫ ਉਠੀ ਲੋਕਚੇਤਨਾ ਹੀ ਸਾਰਥਿਕ ਸਿੱਟੇ ਕੱਢ ਸਕਦੀ ਹੈ।

ਦੂਸਰੇ ਸ਼ੈਸ਼ਨ ਦੀ ਸ਼ੁਰੂਆਤ ਡਾ. ਬਲਵੰਤ ਸਿੰਘ ਸਿੱਧੂ, (ਸਾਈਕੈਟਰੀ ਡਿਪਾਰਮੈਂਟ, ਸਰਕਾਰੀ ਰਜਿੰਦਰਾ ਮੈਡੀਕਲ

-ਬਾਕੀ ਸਫਾ '50 ਤੇ ਦੇਖੋ



# ਸਰਿਸ਼ਟੀ ਤੇ ਰੱਬ ਦਾ ਸੰਕਲਪ

-ਐਸ. ਐਸ. ਅਜਾਦ

ਵਿਗਿਆਨ ਨੇ ਬ੍ਰਹਿਮੰਡ ਦੀ ਉਤਪਤੀ ਦੇ ਅਧਿਆਤਮਵਾਦੀ - ਰਹੱਸਮਈ ਕਪੋਲ ਕਲਪਨਾਵਾਂ ਨੂੰ ਰੱਦ ਕਰ ਦਿੱਤਾ ਹੈ।ਵਿਗਿਆਨਕ ਨਿਯਮਾਂ ਦੀ ਰੌਸ਼ਨੀ ਵਿੱਚ ਬ੍ਰਹਿਮੰਡ ਦਾ ਇਤਿਹਾਸ ਖੋਜਿਆ ਜਾ ਰਿਹਾ ਹੈ।ਇਸ ਸੰਬੰਧੀ ਵਿਗਿਆਨੀਆਂ ਨੇ ਹੁਣ ਤੱਕ ਕਈ ਸਿਧਾਂਤ ਪੇਸ਼ ਕੀਤੇ ਹਨ, ਉਹਨਾਂ ਵਿੱਚੋਂ ਬਿੱਗ-ਬੈਂਗ ਦੀ ਕਾਫੀ ਚਰਚਾ ਰਹੀ ਹੈ ਅਤੇ ਇਹ ਬਾਕੀਆਂ ਦੇ ਮੁਕਾਬਲੇ ਵਧੇਰੇ ਪ੍ਰਵਾਨਤ ਸਿਧਾਂਤ ਮੰਨਿਆ ਜਾਂਦਾ ਹੈ ਪ੍ਰੰਤੂ ਐਸ.ਐਸ.ਅਜਾਦ ਨੇ ਇਸ ਸਿਧਾਂਤ ਨੂੰ ਚੁਣੌਤੀ ਦੇਣ ਵਾਲੇ ਵਿਗਿਆਨੀਆਂ ਦੀਆਂ ਧਾਰਨਾਵਾਂ ਦੇ ਅਧਾਰ ਤੇ ਆਪਣਾ ਲੇਖ ਲਿਖਿਆ ਹੈ। ਅਦਾਰੇ ਤਰਕਸ਼ੀਲ ਇਸ ਵਿਸ਼ੇ ਤੇ ਹੋਰ ਲੇਖ ਵੀ ਛਾਪੇਗਾ।

- ਅਦਰਾ ਤਰਕਸ਼ੀਲ

ਜਦੋਂ ਤੋਂ ਮਨੁੱਖ ਨੂੰ ਸੋਝੀ ਆਈ ਹੈ, ਆਪਣੇ ਵਿਵੇਕ ਆਪਣੇ ਆਲੇ ਦੁਆਲੇ ਵਾਪਰਦੀਆ ਘਟਨਾਵਾਂ, ਵਰਤਾਰਿਆਂ ਨੂੰ ਸਮਝਣ ਲਈ ਉਤਸਕ ਰਿਹਾ ਹੈ। ਜੀਵਨ ਕੀ ਹੈ ? ਚੰਦ, ਸੂਰਜ, ਤਾਰੇ, ਸਿਤਾਰੇ ਅਤੇ ਅਕਾਸ਼ ਗੰਗਾਵਾਂ ਕੀ ਹਨ ? ਇਹ ਬ੍ਰਹਿਮੰਡ ਕਿਵੇਂ ਹੋਂਦ ਵਿੱਚ ਆਇਆ ਅਤੇ ਇਹ ਕਿਥੋਂ ਤੱਕ ਫੈਲ਼ਿਆ ਹੋਇਆ ਹੈ ? ਕੀ ਇਹ ਕਿਸੇ ਗੈਬੀ ਸ਼ਕਤੀ ਦੁਆਰਾ ਸਿਰਜਿਆ ਗਿਆ ਜਾਂ ਇਹ ਸਵੈ-ਹੋਂਦ ਵਿੱਚ ਸੀ। ਰੱਬ ਤੇ ਪ੍ਰਕਿਰਤੀ ਦਾ ਆਪਸੀ ਸੰਬੰਧ ਕੀ ਹੈ। ਕੁੱਝ ਵਿਚਾਰਵਾਨ ਇਸ ਨੂੰ ਸਮਝਣ ਲਈ ਕਲਪਨਾ ਦੇ ਘੋੜੇ ਤੇ ਸਵਾਰ ਹੋ ਕੇ ਕਾਲਪਨਿਕ ਦਲੀਲਾਂ ਪੇਸ਼ ਕਰਦੇ ਹਨ। ਜਿਸ ਦਾ ਹਕੀਕਤ ਨਾਲ ਦੂਰ ਦਾ ਵਾਸਤਾ ਵੀ ਨਹੀਂ। ਕੁੱਝ ਬਾਹਰਮੁੱਖੀ ਹਕੀਕਤਾਂ ਦੇ ਸਨਮੁੱਖ ਅੰਤਰਮੁੱਖੀ ਕਲਪਨਾ ਨੂੰ ਮੇਲ ਕੇ ਠੋਸ ਨਤੀਜੇ ਤੇ ਪਹੁੰਚਦੇ ਹਨ। ਅਜੋਕੇ ਯੁੱਗ ਵਿੱਚ ਉਹਨਾਂ ਦੇ ਵਿਚਾਰਾਂ ਦੀ ਪ੍ਰੋੜਤਾ ਵੀ ਹੁੰਦੀ ਹੈ।

ਸਾਰਾ ਬ੍ਰਹਿਮੰਡ ਪਦਾਰਥ ਨਾਲ ਭਰਿਆ ਪਿਆ ਹੈ। ਗਤੀ, ਸਮਾਂ ਤੇ ਊਰਜਾ ਆਦਿ ਵੀ ਪਦਾਰਥ ਦੇ ਭਿੰਨ-ਭਿੰਨ ਰੂਪ ਹਨ। ਬਾਹਰੀ ਸੰਸਾਰ ਨੂੰ ਜਾਨਣ ਲਈ ਫਿਲਾਸਫਰ ਤੇ ਵਿਗਿਆਨੀ ਸੈਂਕੜੇ ਸਾਲਾਂ ਤੋਂ ਪਦਾਰਥਵਾਦੀ ਅਤੇ ਅਧਿਆਤਮਵਾਦੀ ਦੋ ਕੈਂਪਾਂ ਵਿੱਚ ਵੰਡੇ ਹੋਏ ਹਨ। ਉਹਨਾਂ ਵਿਚਕਾਰ ਵਿਚਾਰਾਂ ਦਾ ਬੜਾ ਤਿੱਖਾ ਸੰਘਰਸ਼ ਚਲਦਾ ਆਇਆ ਹੈ।

ਅਧਿਆਤਮਵਾਦੀ ਮੱਤ ਦੇ ਅਨੁਸਾਰ ਕੁਦਰਤ ਤੇ ਬ੍ਰਹਿਮੰਡ ਦੀ ਉਤਪਤੀ ਚੇਤਨਾ ਤੋਂ ਹੋਈ ਹੈ। ਚੇਤਨਾਂ ਦੀ ਜੜ੍ਹ ਪਦਾਰਥ ਵਿੱਚ ਹਰਕਤ ਲਈ ਅਹਿਮ ਰੋਲ ਅਦਾ ਕਰਦੀ ਹੈ। ਭਾਵ ਚੇਤਨਾ ਦਾ ਪ੍ਰਮੁੱਖ ਰੋਲ ਅਤੇ ਪਦਾਰਥ ਦਾ ਦੋਮ ਦਰਜੇ ਦਾ ਰੋਲ ਹੁੰਦਾ ਹੈ। ਬਾਹਰੀ ਸੰਸਾਰ ਨਾਸ਼ਵਾਨ ਹੈ ਇਹ ਅਲੋਪ ਹੋ ਜਾਵੇਗਾ।

ਅਧਿਆਤਮਵਾਦੀਆਂ ਦੀ ਦੂਜੀ ਵੰਨਗੀ ਈਸਵਾਦੀਆਂ ਅਨੁਸਾਰ ਕੁਦਰਤ ਤੇ ਬ੍ਰਹਿਮੰਡ ਦੀ ਉਤਪਤੀ ਬ੍ਰਹਿਮੰਡ ਦਾ ਕਰਤਾ ਸਰਵ ਉਚ ਸ਼ਕਤੀਮਾਨ ਰੱਬ ਹੈ। ਉਹਦੇ ਹੁਕਮ ਵਿੱਚ ਚੰਦ, ਸੂਰਜ, ਤਾਰੇ, ਧਰਤੀਆਂ ਅਤੇ ਅਕਾਸ਼ ਗੰਗਾਵਾਂ ਪ੍ਰਕਰਮਾਂ ਕਰ ਰਹੀਆਂ ਹਨ। ਸਮੁੱਚਾ ਸੰਸਾਰ ਮਾਇਆ ਹੈ, ਪਾਣੀ ਦੇ ਬੁਲਬੁਲੇ ਵਾਂਗ ਹੈ, ਇੱਕ ਦਿਨ ਇਹ ਸਭ ਕਾਸੇ ਨੇ ਖਤਮ ਹੋ ਜਾਣਾ ਹੈ, ਤੇ ਮੁੜ ਰੱਬੀ ਜੋਤ ਵਿੱਚ ਸਮਾਅ ਜਾਣਾ ਹੈ। ਜੀਵ ਤੇ ਨਿਰਜੀਵ ਮਾਦੇ ਦਾ ਆਪਣਾ ਕੋਈ ਰੋਲ ਨਹੀਂ, ਉਹਨਾਂ ਅੰਦਰ ਆਤਮਾਂ ਪ੍ਰਮਾਤਮਾਂ ਹੀ ਪ੍ਰਮੁੱਖ ਭੂਮਿਕਾਂ ਨਿਭਾਉਂਦਾ ਹੈ। ਇਨ੍ਹਾਂ ਅਨੁਸਾਰ ਰੱਬ ਹੀ ਸਰਵ-ਉਚ, ਸਰਵ-ਸ਼ਕਤੀਮਾਨ ਹੈ। ਇਸਦੀ ਬਾਹਰੀ ਸੰਸਾਰ ਉਤੇ ਪ੍ਰਮੁੱਖ ਸਤ੍ਹਾ ਹੈ।ਰੱਬ ਦੇ ਭੇਦਾਂ ਅਤੇ ਸਰਿਸ਼ਟੀ ਨੂੰ ਜਾਣਿਆ ਨਹੀਂ ਜਾ ਸਕਦਾ।

ਸਰਿਸ਼ਟੀ ਬਾਰੇ ਜਿੰਨਾਂ ਅੱਜ ਸਾਨੂੰ ਠੋਸ ਗਿਆਨ ਪ੍ਰਾਪਤ ਹੋਇਆ ਹੈ, ਉਹ ਵਿਰੋਧ ਵਿਕਾਸੀ ਪਦਾਰਥਵਾਦੀ ਵਿਗਿਆਨੀਆਂ/ ਫਿਲਾਸਫਰਾਂ ਕਰਕੇ ਹੋਇਆ ਹੈ। ਜਿਨ੍ਹਾਂ ਨੂੰ ਅਧਿਆਤਮਵਾਦੀ/ ਰੱਬਵਾਦੀਆਂ ਨੇ ਨਾਸਤਕ ਕਹਿ ਕੇ ਭੰਡਿਆ, ਜਿਉਂਦਿਆਂ ਜਲਾਇਆ ਗਿਆ ਅਤੇ ਸਖਤ ਤਸੀਹੇ ਦਿੱਤੇ ਗਏ। ਉਹਨਾਂ ਦੀਆਂ ਗਿਆਨ ਭਰਪੂਰ ਕਿਰਤਾਂ ਨੂੰ ਨਸ਼ਟ ਕੀਤਾ ਗਿਆ। ਪਦਾਰਥਵਾਦੀ ਵਿਗਿਆਨੀਆਂ /ਫਿਲਾਸਫਰਾਂ ਅਨੁਸਾਰ ਸਰਿਸ਼ਟੀ (ਪੁਲਾੜ, ਪਦਾਰਥ, ਗਤੀ, ਊਰਜਾ ਤੇ ਸਮਾਂ) ਕਿਸੇ ਗੈਬੀ ਸ਼ਕਤੀ ਦੀ ਉਪਜ ਨਹੀਂ। ਪਦਾਰਥ ਹਮੇਸ਼ਾਂ ਤੋਂ ਹੋਂਦ ਵਿੱਚ ਹੈ, ਜੋ ਵਿਰੋਧੀ ਤੱਤਾਂ ਤੋਂ ਬਣਿਆ ਹੋਇਆ ਹੈ, ਇਸ ਦਾ ਅੰਤ ਨਹੀਂ ਹੋਵੇਗਾ। ਸਰਿਸ਼ਟੀ ਦੇ ਆਪਣੇ ਅੰਦਰੂਨੀ ਵਿਰੋਧ ਵਿਕਾਸੀ ਵਿਗਿਆਨਕ ਨਿਯਮ ਹਨ। ਜਿਨ੍ਹਾਂ ਤਹਿਤ ਸਾਰੀ ਸਰਿਸ਼ਟੀ ਗਤੀ 'ਚ ਹੈ ਅਤੇ ਤਬਦੀਲ ਹੁੰਦੀ ਹੈ। ਏਕਤਾ ਤੇ ਸੰਘਰਸ਼ ਰਾਹੀਂ ਮਿਕਦਾਰੀ ਤੋਂ ਸਿਫਤੀ ਤਬਦੀਲੀ, ਪੁਰਾਣੇ ਦਾ ਵਿਨਾਸ਼ ਅਤੇ ਨਵੇਂ ਦੀ ਉਤਪਤੀ ਹੁੰਦੀ ਹੈ। ਪਦਾਰਥ ਨਾ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਨਸ਼ਟ ਕੀਤਾ ਜਾ ਸਕਦਾ ਹੈ। ਪ੍ਰਕਿਰਤੀ ਦੇ ਵੱਡੇ ਤੋਂ ਵੱਡੇ ਦੇਹ ਧਾਰੀ ਵਜੂਦ ਅਤੇ ਸੂਖਮ ਕਣ ਕਿਸੇ ਅਣਹੋਂਦ 'ਚੋਂ ਪੈਦਾ ਨਹੀਂ ਹੋਏ। ਚੇਤਨਾਂ ਪਦਾਰਥ ਦੀ ਉਪਜ ਹੈ ਨਾ ਕਿ ਪਦਾਰਥ ਚੇਤਨਾ ਦੀ ਉਪਜ ਹੈ। ਪਦਾਰਥ ਦਾ ਪ੍ਰਮੁੱਖ ਅਤੇ ਚੇਤਨਾ ਦਾ ਦੋਮ ਦਰਜੇ ਦਾ ਰੋਲ ਅਦਾ ਕਰਦੀ ਹੈ। ਸਰਿਸ਼ਟੀ ਤੇ ਉਸਦੇ ਅੰਦਰੂਨੀ/ ਭੌਤਿਕੀ ਨਿਯਮਾਂ ਨੂੰ ਜਾਣਿਆ ਜਾ ਸਕਦਾ ਹੈ। ਪ੍ਰੰਤੂ ਮਨੁੱਖ ਦੇ ਸੀਮਿਤ ਸਾਧਨਾਂ ਕਰਕੇ ਜਾਂ ਮਨੁੱਖੀ ਪਹੁੰਚ ਤੋਂ ਬਾਹਰ ਅਸੀਮ

ਪੁਲਾੜ ਵਿੱਚ ਵਾਪਰਦੀਆਂ ਘਟਨਾਵਾਂ ਦਾ ਗਿਆਨ ਅਜੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

ਇਸ ਸੈਮੀਨਾਰ ਵਿੱਚ ਸਰਿਸ਼ਟੀ ਤੇ ਰੱਬ ਦੇ ਸੰਕਲਪ ਬਾਰੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਪ੍ਰਮੁੱਖਤਾ ਦਿੰਦੇ ਹੋਏ ਉਪਰੋਕਤ ਦੱਸੇ ਹੋਏ ਦੋ ਵਿਰੋਧੀ ਦ੍ਰਿਸ਼ਟੀਕੋਣਾਂ ਤੇ ਬਹਿਸ ਕੀਤੀ ਜਾਵੇਗੀ। ਕੁੱਝ ਚੋਣਵੇਂ ਅਧਿਆਤਮਵਾਦੀ ਮੱਤਾਂ ਅਨੁਸਾਰ ਸਰਿਸ਼ਟੀ ਦੀ ਰਚਨਾ ਹੇਠ ਲਿਖੇ ਅਨੁਸਾਰ ਹੋਈ :

ਰਿਗਵੇਦ ਦੇ ਦਸਵੇਂ ਮੰਡਲ ਸਲੋਕ ਨੰਬਰ 129 ਵਿੱਚ ਦਰਜ ਹੈ,

" ਪਹਿਲਾਂ ਕੁੱਝ ਨਹੀਂ ਸੀ, ਪਹਿਲਾਂ ਅੰਧਕਾਰ ਸੀ, ਨਾ ਅਕਾਸ਼ ਨਾ ਅੱਗ ਤੇ ਪਦਾਰਥ ਸੀ ਨਾ ਸੱਚ ਝੂਠ, ਨਾ ਉਚ ਨੀਚ, ਸ਼ਾਂਤ ਪਾਣੀ, ਅੰਮ੍ਰਿਤ, ਮੌਤ ਦਿਨ ਰਾਤ ਨਹੀਂ ਸੀ ਅਤੇ ਬ੍ਰਹਿਮੰਡ ਕਿਥੇ ਸੀ, ਅੰਦਰੂਨੀ ਸ਼ਕਤੀ ਨਾਲ ਪ੍ਰਮਾਤਮਾਂ ਨੇ ਹਵਾ ਰਹਿਤ ਸਾਹ ਲਿਆ, ਅਣਹੋਂਦ 'ਚੋਂ ਹੋਂਦ ਉਤਪੱਤ ਹੋਈ।"

ਇਸ ਸੰਕਲਪ ਦੀ ਅਨਿਸਚਤਾ ਵੀ ਉਸੇ ਸਲੋਕ 'ਚ ਦਰਜ ਹੈ,

" ਕਿੰਤੂ ਠੋਸ ਰੂਪ ਵਿੱਚ ਕੌਣ ਜਾਣਦਾ ਹੈ ਕਿਸਨੇ ਦੱਸਿਆ ਕਿ ਉਤਪਤੀ ਕਿਸ ਤੋਂ ਹੋਈ ? ਇਹ ਸਰਿਸਟੀ ਕਿਥੋਂ ਆਈ ? ਦੇਵਤੇ ਵੀ ਸਰਿਸ਼ਟੀ ਤੋਂ ਬਾਅਦ ਦੇ ਹਨ ਤਾਂ ਕੌਣ ਜਾਣ ਸਕਦਾ ਹੈ ਕਿ ਇਸ ਦੀ ਉਤਪਤੀ ਕਿਵੇਂ ਹੋਈ ? ਉਸਨੂੰ ਕਿਸ ਨੇ ਰਚਿਆ ਜਾਂ ਨਹੀਂ ਵੀ ਰਚਿਆ, ਹੇ ਪਿਆਰੇ ਉਹੀ ਜਾਣਦਾ ਹੋਵੇਗਾ, ਨਾ ਵੀ ਜਾਣਦਾ ਹੋਵੇਗਾ।"

ਬ੍ਰਹਿਦੁਣਾਇਕ ਉਪਨਿਸ਼ਟ ਦੇ ਪੰਜਵੇਂ ਅਧਿਆਏ ਵਿੱਚ ਦਰਜ ਹੈ,

"ਉਹ ਸੰਪੂਰਨ ਹੈ, ਉਸ ਪੂਰਨ ਬ੍ਰਹਮਾਂ ਤੋਂ ਪੂਰਨ ਸੰਸਾਰ ਪ੍ਰਗਟ ਹੋਇਆ, ਸੰਸਾਰ ਦੀ ਸੰਪੂਰਨਾਂ ਨੂੰ ਆਪਣੇ 'ਚ ਲੀਨ ਕਰਕੇ ਸਿਰਫ ਪੂਰਨ ਬਰਹਮਾਂ ਹੀ ਰਹਿ ਜਾਂਦਾ ਹੈ। ਬ੍ਰਹਮਾਂ ਰੌਸ਼ਨੀ ਤੇ ਅਕਾਸ਼ ਦੀ ਤਰਾਂ ਵਿਆਪਕ ਹੈ।"

ਪੁਰਾਣਾਂ ਵਿੱਚ ਸਰਿਸ਼ਟੀ ਦਾ ਰਚਣਹਾਰ ਵਿਸ਼ਨੂੰ ਨੂੰ ਦਰਸਾਇਆ ਹੈ,

"ਰਚਨਾ ਦਾ ਸਮਾਂ ਆਉਣ ਸਮੇਂ ਮੁੱਖ ਪ੍ਰਕਿਰਤੀ ਵਿਸ਼ਨੂੰ ਰਾਹੀਂ ਉਤਪੰਨ ਹੋਈ ਤੇ ਉਸ ਤੋਂ ਇਸ ਤੱਤਵ ਦੀ ਉਤਪਤੀ ਹੋਈ।"

ਸੁਬਾਲ ਉਪਨਿਸ਼ਦ ਅਨੁਸਾਰ,

"ਇੱਥੇ ਨਾ ਤਾਂ ਹੋਂਦ ਸੀ, ਨਾ ਅਣਹੋਂਦ, ਉਨ੍ਹਾਂ 'ਚੋਂ ਅੰਧਕਾਰ ਪੈਦਾ ਹੋਇਆ, ਅੰਧਕਾਰ 'ਚੋਂ ਸੂਖਮ ਕਣ ਪੈਦਾ ਹੋਇਆ, ਸੂਖਮ ਕਣ 'ਚੋਂ ਬ੍ਰਹਿਮੰਡ ਪੈਦਾ ਹੋਇਆ।"

ਮਨੂੰ ਸਿਮਰਤੀ ਅਨੁਸਾਰ,

"ਰੱਬ ਨੇ ਇੱਕ ਸੁਨਹਿਰੀ ਅੰਡਾਂ ਪੈਦਾ ਕੀਤਾ ਜੋ ਹਜਾਰਾਂ ਸੂਰਜਾਂ ਜਿੰਨੀਆਂ ਕਿਰਨਾਂ ਛੱਡ ਰਿਹਾ ਸੀ, ਇਸ ਵਿੱਚੋਂ ਸਵੈ ਬ੍ਰਹਮ ਪੈਦਾ ਹੋਇਆ ਜੋ ਸੰਸਾਰ ਦਾ ਮਹਾਨ ਮਾਤਾ ਪਿਤਾ ਸੀ।"

" ਰੱਬ ਨੇ ਸਾਲ ਭਰ ਅੰਡੇ ਨੂੰ ਸੰਭਾਲ ਕੇ ਰੱਖਿਆ ਅਤੇ ਆਪਣੀ ਸ਼ਕਤੀ ਨਾਲ ਅੰਡੇ ਨੂੰ ਦੋ ਹਿਸਿਆਂ ਵਿੱਚ ਪਾੜਿਆ, ਉਹਨਾਂ ਦੋਵਾਂ ਹਿਸਿਆਂ ਦੇ ਸੁਵਰਗ ਤੇ ਧਰਤੀ ਅਤੇ ਉਹਨਾਂ ਵਿਚਕਾਰ ਅਕਾਸ਼ ਬਣਾਇਆ।"

ਮੁੰਡਕੋ ਉਪਨਿਸ਼ਦ ਦੇ ਦੂਜੇ ਭਾਗ ਵਿੱਚ ਦਰਜ ਸਲੋਕ ਅਨੁਸਾਰ,

"ਸਭ ਤੋਂ ਪਹਿਲਾਂ ਬ੍ਰਹਮਾਂ ਨੇ ਅਗਨੀ ਦਾ ਤੱਤ ਉਤਪੰਨ ਕੀਤਾ, ਜੋ ਸੁਰਜ ਦਾ ਸੋਮਾ ਹੈ, ਜਿਸ ਤੋਂ ਬ੍ਰਹਿਮੰਡ ਤੇ ਸੰਸਾਰ ਉਤਪੰਨ ਹੋਇਆ।"

ਹਿੰਦੂ ਪ੍ਰੰਪਰਾਵਾਦੀ ਚਿੰਤਕ ਗੁਰੂਦੱਤ ਜੀ ਨੇ ਉਕਤ ਮੱਤ ਨੂੰ ਧਰਮ ਯੁਕਤ ਵਿਗਿਆਨਕ ਜਾਮਾ ਪਹਿਨਾਉਂਦੇ ਹੋਏ ਆਪਣੀ ਪੁਸਤਕ 'ਵੇਦ ਤੇ ਵੈਦਿਕ ਕਾਲ ' ਵਿੱਚ ਦਰਸਾਇਆ ਹੈ, ਇੰਦਰ ਇਲੈਕਟ੍ਰੋਨ, ਵਿਸ਼ਨੂੰ ਨਿਊਟ੍ਰੋਨ ਅਤੇ ਵਰੁਣ ਪਰੋਟੋਨ ਸੀ। ਰੱਬ ਨੇ ਤਿੰਨਾਂ ਨੂੰ ਮਿਲਾਕੇ ਐਟਮ ਬਣਾਇਆ। ਇੰਦਰ, ਵਿਸ਼ਨੂੰ ਮੁੱਢਲੀਆਂ ਪ੍ਰਕ੍ਰਿਤਕ ਸ਼ਕਤੀਆਂ ਹਨ।" ਇਸੇ ਲੇਖਕ ਅਨੁਸਾਰ, "ਹਿਰਣ ਗਰਭ ਫਟਣ ਨਾਲ ਘੋਰ ਸ਼ਬਦ ਤੇ ਭਿਅੰਕਰ ਵਿਸਫੋਟ ਹੋਇਆ ਜਿਸਦੇ ਫਟਣ ਤੋਂ ਧਰਤੀ ਤੇ ਠੋਸ ਪਦਾਰਥ ਉਤਪੰਨ ਹੋਏ। ਇਸ ਤਰ੍ਹਾਂ ਕਰਕੇ ਹਿਰਣ ਗਰਭ ਦੇ ਭਿੰਨ-ਭਿੰਨ ਟੁਕੜੇ ਉਡਦੇ ਹੋਏ ਕੁੱਝ ਨੇੜੇ ਤੇ ਕੁੱਝ ਦੂਰ ਡਿੱਗੇ। ਦੇਵਤੇ ਦੇ ਸ਼ਕਤੀਸ਼ਾਲੀ ਚੱਕਰ ਵਾਂਗ ਘੁੰਮਣ ਲੱਗੇ। ਇਹ ਅਕਾਸ਼ ਗੰਗਾ ਬਣੀ।"

ਗਲੈਕਸੀ ਬਣਨ ਦੀ ਸਿੱਧੀ ਸਾਧੀ ਘਾੜਤ ਪਰਮਾਤਮਾਂ ਨੂੰ ਸਿੱਧੜ ਮਿਸਤਰੀ ਤੋਂ ਬਗੈਰ ਕੁੱਝ ਵੀ ਸਾਬਤ ਨਹੀਂ ਕਰਦੀ ਜੋ ਮਕਾਨ ਬਣਾਉਣ ਦੀ ਬਜਾਇ ਇੱਟਾਂ ਵੱਟੇ ਵਗਾਹ-ਵਗਾਹ ਮਾਰਦਾ ਹੈ। ਇਸ ਤਰ੍ਹਾਂ ਹੀ 'ਸਰਿਸ਼ਟੀ ਦੀ ਰਚਨਾ ' ਕਿਤਾਬ 'ਚ ਹਿੰਦੂ ਬਾਣੀ ਦੇ ਕੁੱਝ ਸ਼ਬਦ ਲੈ ਕੇ ਜਿਵੇਂ ਰਜਸਵ ਅਹੰਕਾਰ ਨੂੰ ਇਲੈਕਟ੍ਰੋਨ, ਸਤਵਗੁਣ ਨੂੰ ਪ੍ਰੋਟੋਨ ਅਤੇ ਤਮਸ ਗੁਣ ਪ੍ਰਧਾਨ ਨੂੰ ਨਿਊਟ੍ਰੋਨ ਘੋਸ਼ਿਤ ਕਰਦਾ ਹੈ।"

ਤੀਜੀ ਸਦੀ ਦੇ ਕਰੀਬ ਚੁਨੀ ਪਾਨਕਬੂ ਮਿਥਿਹਾਸ ਵਿੱਚ ਦਰਜ ਹੈ,

"ਸਭ ਤੋਂ ਪਹਿਲਾਂ ਇੱਥੇ ਮਹਾਨ ਬ੍ਰਹਿਮੰਡੀ ਅੰਡਾ ਸੀ, ਉਸ ਅੰਦਰ ਧੰਧੂਕਾਰ ਸੀ, ਉਸ ਧੰਧੂਕਾਰ ਨੂੰ ਉਤਪੰਨ ਕਰਨ ਵਾਲਾ ਪਾਨਕਬੂ ਸੀ। (ਭਾਵ ਅਣਵਿਕਸਤ ਦੈਵੀ ਭਰੂਣ ਸੀ) ਪਾਨਕਬੂ ਅੰਡੇ ਨੂੰ ਭੰਨਕੇ ਬਾਹਰ ਆਇਆ ਜੋ ਮਨੁੱਖ ਤੋਂ ਚਾਰ ਗੁਣਾ ਵੱਡਾ ਸੀ। ਉਸਦੇ ਹੱਥ ਵਿੱਚ ਹਥੌੜਾ ਤੇ ਚਾਦਰ ਸੀ, ਜਿਸ ਤੋਂ ਉਸਨੇ ਅਦਭੁੱਤ ਸੰਸਾਰ ਦੀ ਰਚਨਾ ਕੀਤੀ।"

ਈਸਾਈ ਤੇ ਯਹੂਦੀ ਮੱਤ ਅਨੁਸਾਰ ਉਤਪਤੀ 3760 ਈ. ਪੂ. ਹੋਈ। ਜੇਮਜ ਉਸੀਆ ਮਹਾਂਪੋਪ ਨੇ 1658 ਈ. ਦੌਰਾਨ ਐਲਾਨਿਆ ਕਿ ਉਤਪਤੀ 40,004 ਈ. ਪੂ. ਹੋਈ। ਕੁੱਝ ਚਰਚ ਦੇ ਪਾਦਰੀਆਂ ਅਨੁਸਾਰ ਉਤਪਤੀ 5508 ਈ. ਪੂ. ਦੌਰਾਨ ਹੋਈ।

ਵੱਖ-ਵੱਖ ਧਰਮਾਂ ਅਤੇ ਫਿਰਕਿਆਂ ਨੇ ਬ੍ਰਹਿਮੰਡ ਦੇ ਸਰੂਪ ਨੂੰ ਵੱਖ-ਵੱਖ ਬਿਆਨਿਆ ਹੈ। ਜਿਵੇਂ ਕਿਸੇ ਨੇ ਕੱਛੂ ਕੁੰਮੇ ਵਰਗਾ,



ਕਿਸੇ ਫਿਰਕੇ ਨੇ ਦੇਵਤੇ ਦੀ ਗਠੜੀ ਵਰਗਾ, ਕਿਸੇ ਨੇ ਕਾਇਨਾਤ ਵਰਗਾ ਅਤੇ ਕਿਸੇ ਨੇ ਬ੍ਰਹਿਮੰਡ ਦੇ ਸਰੂਪ ਨੂੰ ਸੁਦਰਸ਼ਨ ਚੱਕਰ ਵਰਗਾ ਦਰਸਾਇਆ ਹੈ।

ਉਕਤ ਧਾਰਮਿਕ/ਮਿਥਿਹਾਸਕ ਗ੍ਰੰਥਾਂ ਵਿੱਚੋਂ ਲਈਆਂ ਕੁੱਝ ਉਦਾਹਰਨਾਂ ਤੋਂ ਅਰਥ ਨਿਕਲਦਾ ਹੈ ਕਿ ਬ੍ਰਹਿਮੰਡ ਦੀ ਉਤਪਤੀ ਰੱਬ/ਅਗੰਮੀ ਸ਼ਕਤੀ ਦੁਆਰਾ ਹੋਈ। ਸਵਾਲ ਪੈਦਾ ਹੁੰਦਾ ਹੈ ਰੱਬ ਕਿਥੋਂ ਪੈਦਾ ਹੋਇਆ? ਉਸਦਾ ਬ੍ਰਹਿਮੰਡ ਪੈਦਾ ਕਰਨ ਦਾ ਕੀ ਕਾਰਨ ਸੀ ? ਜੇ ਰੱਬ ਬਾਹਰੀ ਸੰਸਾਰ ਪੁਲਾੜ, ਸਮਾਂ, ਪਦਾਰਥ, ਗਤੀ ਤੋਂ ਪਹਿਲਾਂ ਹੋਂਦ ਵਿੱਚ ਸੀ ਉਸ ਦਾ ਸਵਰੂਪ ਕਿਹੋ ਜਿਹਾ ਸੀ ? ਉਹ ਅਣਹੋਂਦ 'ਚ ਹੋਂਦ ਵਿੱਚ ਕਿਵੇਂ ਆਇਆ ? ਪੁਲਾੜ ਤੇ ਸਮਾਂ ਵਿਹੂਣਾ ਰੱਬ ਕਿਵੇਂ ਬਿਰਾਜਮਾਨ ਸੀ ? ਅਣਹੋਂਦ/ਨਿਰਅਕਾਰ ਰੱਬ ਪਦਾਰਥਕ ਜਗਤ ਨੂੰ ਕਿਵੇਂ ਬਣਾ ਤੇ ਚਲਾ ਸਕਦਾ ਹੈ ?

ਵਿਰੋਧ ਵਿਕਾਸੀ ਪਦਾਰਥਵਾਦੀ ਮੱਤ ਤੇ ਫਿਲਾਸਫਰਾਂ ਤੇ ਵਿਗਿਆਨੀਆਂ ਨੇ ਖਗੋਲ ਸ਼ਾਸ਼ਤਰ ਦੇ ਡੂੰਘੇ ਅਧਿਐਨ ਰਾਹੀਂ ਬ੍ਰਹਿਮੰਡ ਦੀ ਉਤਪਤੀ ਬਾਰੇ ਅਧਿਆਤਮਵਾਦੀਆਂ ਦੀ ਧਾਰਨਾਵਾਂ ਨੂੰ ਸਖਤ ਦਲੀਲਾਂ ਰਾਹੀਂ ਰੱਦ ਕੀਤਾ ਹੈ। ਪ੍ਰਕਿਰਤੀ ਦੇ ਆਪਣੇ ਦਵੰਦਵਾਦੀ ਨਿਯਮ ਹਨ ਜਿਨਾਂ ਤਹਿਤ ਬਾਹਰੀ ਸੰਸਾਰ ਵਿਕਾਸ ਕਰ ਰਿਹਾ ਹੈ/ ਚਲ ਰਿਹਾ ਹੈ। ਮਨੁੱਖ ਵੀ ਪ੍ਰਕਿਰਤੀ ਦੇ ਲੰਬੇ ਵਿਕਾਸ ਦੀ ਦੇਣ ਹੈ ਜਿਸ ਨੇ ਰੱਬ ਦੇ ਵਿਚਾਰ ਦੀ ਉਤਪਤੀ ਕੀਤੀ ਹੈ।

ਜਦੋਂ ਵਿਗਿਆਨਕ ਵਿਚਾਰਧਾਰਾ ਅੱਗੇ ਮਿਥਿਹਾਸਕ/ ਰਹੱਸਵਾਦੀ ਵਿਚਾਰਧਾਰਾ ਦੇ ਪੈਰ ਨਾ ਲੱਗੇ ਤਾਂ ਕੁੱਝ ਅਧਿਆਤਮਵਾਦੀ ਪ੍ਰਵਿਰਤੀ ਦੇ ਵਿਗਿਆਨੀਆਂ ਨੇ (Singularity Theory) ਰਾਹੀਂ ਬਿੱਗ ਬੈਂਗ ਥਿਊਰੀ ਪੇਸ਼ ਕਰਕੇ ਅਣਹੋਂਦ 'ਚੋਂ ਮਹਾਂ ਧਮਾਕੇ ਰਾਹੀਂ ਪੁਲਾੜ, ਪਦਾਰਥ, ਸਮਾਂ ਅਤੇ ਗਤੀ ਦੀ ਉਤਪਤੀ ਹੁੰਦੀ ਦਰਸਾਇਆ। ਰੂਸੀ ਵਿਗਿਆਨੀ ਫਰਾਈਡਮੈਨ ਨੇ 1920 ਵਿੱਚ ਗਣਿਤ ਦੇ ਅਧਾਰ ਤੇ ਦਰਸਾਇਆਂ ਕਿ ਬ੍ਰਹਿਮੰਡ ਫੈਲ ਰਿਹਾ ਹੈ। ਅਮਰੀਕਨ ਤਾਰਾ ਵਿਗਿਆਨੀ ਇੱਡਵਨ ਹੱਬਲ ਨੇ ਦੁਰਾਡੇ ਤਾਰਾ ਮੰਡਲਾਂ ਦੇ ਪ੍ਰੇਖਨ ਦੌਰਾਨ Red Shift ਦੇ ਤਜਰਬੇ ਰਾਹੀ ਦਰਸਾਇਆ ਕਿ ਗਲੈਕਸੀਆਂ ਦਰਮਿਆਨ ਫਾਸਲਾ ਵਧ ਰਿਹਾ ਹੈ। ਉਹ ਇੱਕ ਦੂਜੀ ਤੋਂ ਬੜੀ ਤੇਜੀ ਨਾਲ ਦੂਰ ਉਡਦੀਆਂ ਜਾ ਰਹੀਆਂ ਹਨ। ਹੱਬਲ ਨੇ 1929 ਦੌਰਾਨ ਐਲਾਨਿਆ ਗਲੈਕਸੀਆਂ ਦੁਧੀਆ ਰਾਹ (Milky Way) (ਜਿਸ ਗਲੈਕਸੀ ਵਿੱਚ ਸਾਡਾ ਸੌਰ ਮੰਡਲ ਹੈ) ਤੋਂ ਘੁੰਮਦੀਆਂ ਹੋਈਆਂ ਦੂਰ ਹਟ ਰਹੀਆਂ ਹਨ। ਜਿਸ ਦਾ ਅਰਥ ਹੈ ਬ੍ਰਹਿਮੰਡ ਫੈਲਦਾ ਜਾ ਰਿਹਾ ਹੈ।

ਇਸ ਤੋਂ ਸੇਧ ਤੱਕਦੇ ਹੋਏ ਬੈਲਜੀਅਮ ਦੇ ਪਾਦਰੀ ਤਾਰਾ ਵਿਗਿਆਨੀ ਗੈਰਸ ਲੰਬਾਤਰੇ ਨੇ ਸੰਨ 1930 ਵਿੱਚ ਮਹਾਂ ਧਮਾਕਾ ਸਿਧਾਂਤ ਪੇਸ਼ ਕੀਤਾ। ਜਿਸ ਰਾਹੀਂ ਬ੍ਰਹਿਮੰਡ ਦੀ ਉਤਪਤੀ ਹੁੰਦੀ ਦਰਸਾਇਆ ਗਿਆ ਹੈ। ਅਹਿਮ ਵਿਗਿਆਨੀਆਂ ਨੇ ਉਸ ਵਕਤ ਇਸ ਸਿਧਾਂਤ ਵੱਲ ਕੋਈ ਵਿਸ਼ੇਸ਼ ਧਿਆਨ ਨਾ ਦਿੱਤਾ। 1940 ਦੌਰਾਨ ਰੂਸੀ ਵਿਗਿਆਨੀ ਗੈਰਗ ਗੈਮੋਵ ਨੇ ਮੁਕੰਮਲ ਰੂਪ ਵਿੱਚ ਬਿੱਗ-ਬੈਂਗ ਸਿਧਾਂਤ ਪੇਸ਼ ਕੀਤਾ। 1948 ਵਿੱਚ ਆਸਟਰੇਲੀਅਨ ਤਾਰਾ ਵਿਗਿਆਨੀ ਹਰਮਨ ਬੂਡੀ ਤੇ ਥਾਮਸ ਗੋਲਡ ਨੇ ਇਸ ਸਿਧਾਂਤ ਨੂੰ ਰੱਦ ਕੀਤਾ। ਭਾਵੇਂ ਉਹ ਦੋਵੇਂ ਬ੍ਰਹਿਮੰਡ ਦੇ ਫੈਲਣ ਨੂੰ ਦਰੁਸਤ ਮੰਨਦੇ ਹੋਏ ਹੱਬਲ ਤੇ ਫਰਾਈਡ ਹੋਲੇ ਨਾਲ ਸਹਿਮਤ ਸਨ।

ਗੈਰਗ ਗੈਮੋਵ ਨੇ ਸੰਨ 1950-60 ਦੇ ਦਹਾਕੇ ਦੌਰਾਨ ਇਸ ਸ਼ਿਧਾਂਤ ਵਿੱਚ ਵਾਧਾਂ ਕਰਦੇ ਹੋਏ ਵਿਗਿਆਨਕ ਅਧਾਰ ਦਰਸਾਇਆ। ਯੂਰਪ ਦੇ ਕੁੱਝ ਵਿਗਿਆਨੀਆਂ ਨੇ ਇਸਦੀ ਪੁਸ਼ਟੀ ਲਈ ਜੋਰਦਾਰ ਬਹਿਸ ਛੇੜੀ। ਉਹਨਾਂ ਅਨੁਸਾਰ ਅੱਜ ਤੋਂ 15 ਤੋਂ 20 ਅਰਬ ਸਾਲ ਪਹਿਲਾਂ ਅਦਿਖ ਸੂਖਮ ਕਣਾਂ ਦੀ ਅਗਨ ਗੇਂਦ ਦਾ ਮਹਾਂ ਵਿਸਫੋਟ ਹੋਇਆ। ਇਹ ਵਿਸਫੋਟ ਸੈਕਿੰਡ ਦੇ $10^{-43}$ ਵੇਂ ਹਿੱਸੇ ਦੌਰਾਨ ਹੋਇਆ। ਜਿਸ ਚੋਂ ਬ੍ਰਹਿਮੰਡ ਪੈਦਾ ਹੋਇਆ ਜੋ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ 15 ਅਰਬ ਰੌਸ਼ਨੀ ਸਾਲ ਫੈਲ ਗਿਆ। ਇਸ ਮਹਾਂ ਧਮਾਕੇ ਵਿੱਚੋਂ ਬ੍ਰਹਿਮੰਡ, ਪਦਾਰਥ, ਗਤੀ, ਸਮਾਂ ਅਤੇ ਊਰਜਾ ਦੀ ਉਤਪਤੀ ਹੋਈ।

ਜੌਹਨ ਬੌਸਲੇਹ ਅਨੁਸਾਰ, ਬਿੱਗ-ਬੈਂਗ ਦੀ ਬੁਨਿਆਦ ਮਿਥਿਹਾਸ ਤੇ ਰਹੱਸਵਾਦ ਤੇ ਟਿਕੀ ਹੋਈ ਹੈ। ਇਸ ਬਾਰੇ ਉਪਰ ਦਿੱਤੀਆਂ ਉਦਾਹਰਨਾਂ ਘੋਖੀਆਂ ਜਾ ਸਕਦੀਆਂ ਹਨ।

ਸੰਨ 1980 ਵਿੱਚ ਬਿੱਗ-ਬੈਂਗ ਸਿਧਾਂਤ ਉਤੇ ਇਸਾਈਅਤ ਨੇ ਪੱਕੀ ਮੋਹਰ ਲਗਾਈ ਜਦੋਂ ਕੈਥੋਲਿਕ ਚਰਚ ਦੇ ਪੋਪ ਦੀ ਅਗਵਾਈ ਹੇਠ ਵਿਟੀਕਾਨ ਸ਼ਹਿਰ ਵਿੱਚ ਇਸਾਈਆਂ ਵੱਲੋਂ ਵਿਗਿਆਨੀਆਂ ਦੀ ਕਾਨਫਰੰਸ ਬੁਲਾਈ ਗਈ। ਪੋਪ ਨੇ ਵਿਗਿਆਨੀਆਂ ਨੂੰ ਸੰਬੋਧਨ ਕਰਦੇ ਹੋਏ ਆਖਿਆ, "ਇਹ ਠੀਕ ਹੈ ਕਿ ਬ੍ਰਹਿਮੰਡ ਦੇ ਵਿਕਾਸ ਦਾ ਅਧਿਐਨ ਕੀਤਾ ਜਾਵੇ ਜੋ ਮਹਾਂ ਵਿਸਫੋਟ ਤੋਂ ਪਿਛੋਂ ਹੋਇਆ ਹੈ। ਪ੍ਰੰਤੂ ਸਾਨੂੰ ਮਹਾਂ ਵਿਸਫੋਟ ਦੀ ਘੋਖ ਪੜਤਾਲ ਨਹੀਂ ਕਰਨੀ ਚਾਹੀਦੀ ਉਹ ਜੋ ਹੋਇਆ ਹੈ ਰੱਬ ਨੇ ਕੀਤਾ ਹੈ, ਇਹ ਰੱਬ ਦਾ ਕਾਰਜ ਹੈ।" ਇਉਂ ਅਧਿਆਤਮਵਾਦੀ ਤੇ ਰੱਬਵਾਦੀ ਵਿਚਾਰਾਂ ਨੂੰ ਲੈ ਕੇ ਬਿੱਗ-ਬੈਂਗ ਸਿਧਾਂਤ ਨੂੰ ਉਚਾ ਉਠਾਇਆ ਜਾਣ ਲੱਗਾ। ਜੌਹਨ ਗਰਿਬਨ, ਗੈਲਮੈਨ, ਮੂਰੇ, ਪ੍ਰਿੰਸਟਨ ਅਤੇ ਸੈਂਡੇਜ ਉਨ੍ਹਾਂ 'ਚੋਂ ਪ੍ਰਮੁੱਖ ਸਨ।

ਦੂਸਰੇ ਪਾਸੇ ਬਿੱਗ-ਬੈਂਗ ਸਿਧਾਂਤ ਦਾ ਵਿਰੋਧ ਕਰਨ ਵਾਲੇ ਅਨੇਕਾਂ ਮੰਨੇ ਪ੍ਰਮੰਨੇ ਵਿਗਿਆਨੀ ਹਨ ਜਿਨ੍ਹਾਂ ਚੋਂ ਪ੍ਰਮੁੱਖ ਇਸਾਕ ਐਸੀਮੋਵ, ਪਾਲ ਡਵਿਸ, ਅਮਰੀਕਨ ਵਿਗਿਆਨੀ ਕਾਰਲ ਸੈਗਨ, ਜੌਹਨ ਬੌਸਲੇਹ, ਮਿਸ ਸਟੈਨਲੇ ਪ੍ਰਸਿੱਧ ਗਣਿਤ ਵਿਗਿਆਨੀ ਸਟੀਫਟ ਡਬਲਯੂ ਹਾਨਿੰਗ ਆਦਿ ਹਨ। ਜਿਨ੍ਹਾਂ ਨੇ ਠੋਸ ਤੱਥਾਂ ਤੇ ਤਰਕਾਂ ਅਧਾਰਤ ਰੱਦ ਕਰਦੇ ਹੋਏ ਦਿਲਚਸਪ ਸੁਆਲ ਖੜੇ ਕੀਤੇ ਜਿਵੇਂ :

1. ਅਣਹੋਂਦ ਚੋਂ ਅਦਿਖ ਤਪਤ ਅੰਡਾਂ ਹੋਂਦ ਵਿੱਚ ਕਿਵੇਂ ਆਇਆ?

ਬਿਨਾਂ ਪੁਲਾੜ ਤੋਂ ਉਹ ਕਿਥੇ ਟਿਕਿਆ ਸੀ ? (ਇਹ ਰਹੱਸ ਜਿਉਂ ਦਾ ਤਿਉਂ ਕਾਇਮ ਹੈ।)

2. ਬਿਨਾਂ ਪੁਲਾੜ, ਬਿਨਾਂ ਖਿੱਚ ਤੇ ਧੱਕ ਸ਼ਕਤੀ, ਬਿਨਾਂ ਗਤੀ ਅਤੇ ਸਮੇਂ ਦੀ ਅਣਹੋਂਦ 'ਚ ਮਹਾਂ ਵਿਸਫੋਟ ਕਿਵੇਂ ਹੋ ਸਕਦਾ ਹੈ ? ਜਦੋਂ ਸਮਾਂ ਨਹੀਂ ਸੀ ਤਾਂ ਮਹਾਂ ਵਿਸਫੋਟ 15 ਤੋਂ 20 ਅਰਬ ਸਾਲ ਪਹਿਲਾਂ ਹੁੰਦਾ ਕਿਵੇਂ ਦਰਸਾਇਆ ਜਾ ਸਕਦਾ ਹੈ।

3. ਮਹਾਂ ਧਮਾਕੇ ਤੋਂ ਪਹਿਲਾਂ ਜੇ ਪੁਲਾੜ ਦਾ ਅਕਾਰ ਸਿਫਰ '0' ਸੀ ਤਾਂ ਮਹਾਂ ਧਮਾਕਾ ਹੋਣ ਤੋਂ ਬਾਅਦ ਪੁਲਾੜ ਅਰਬਾਂ ਸਾਲ ਰੌਸ਼ਨੀ ਸਾਲ ਕਿਵੇਂ ਫੈਲ ਗਿਆ। ਕੀ ਕੋਈ ਗਣਿਤ ਦਾ ਫਾਰਮੂਲਾ '0' ਤੋਂ 1 ਪੈਦਾ ਕਰ ਸਕਦਾ ਹੈ ?

4. 15 ਤੋਂ 20 ਅਰਬ ਸਾਲ ਪਹਿਲਾਂ ਮਹਾਂ ਧਮਾਕਾ ਕਿੱਥੇ ਹੋਇਆ ਸੀ ਤੇ ਬਗੈਰ ਕਿਸੇ ਘਟਨਾਂ ਤੇ ਕਾਰਨ ਕਿਵੇਂ ਹੋਇਆ ? ਕਿਉਂਕਿ ਕਿਸੇ ਵੀ ਘਟਨਾਂ ਦੇ ਵਾਪਰਨ ਪਿੱਛੇ ਕੋਈ ਅਹਿਮ ਕਾਰਨ ਜਰੂਰ ਹੁੰਦਾ ਹੈ ਇਸ ਪਿੱਛੇ ਕੀ ਕਾਰਨ ਸੀ ? ਫਿਰ ਇੱਕੋ ਵਿਸਫੋਟ ਹੋਣ ਦਾ ਦਾਅਵਾ ਕਿਓਂ ? ਹੋਰ ਵੀ ਅਨੇਕਾਂ ਵਿਸਫੋਟ ਹੋ ਸਕਦੇ ਹਨ। ਸਾਥੋਂ ਇਲਾਵਾ ਹੋਰ ਬ੍ਰਹਿਮੰਡ ਜਾਂ ਪ੍ਰਕਿਰਤੀਆਂ ਹੋ ਸਕਦੀਆਂ ਹਨ। ਜਿਨਾਂ ਦੇ ਵੱਖ-ਵੱਖ ਨਿਯਮ ਹੋਣਗੇ।

5. ਜੇ ਕਰ ਬ੍ਰਹਿਮੰਡ ਫੈਲਦਾ ਜਾ ਰਿਹਾ ਹੈ ਤਾਂ ਇਸਦਾ ਅਰਥ ਪੁਲਾੜ ਤੋਂ ਬਾਹਰ ਕਿਸੇ ਹੋਰ ਹੋਂਦ ਨੂੰ ਮੰਨਣਾ ਹੈ। ਪੁਲਾੜ ਦੇ ਫੈਲਣ ਲਈ ਬਾਹਰ·ਕੀ ਹੈ ?

6. ਇਹ ਦਾਅਵਾ ਕਰਨਾ ਕਿ ਬ੍ਰਹਿਮੰਡ ਫੈਲਣ ਤੋਂ ਬਾਅਦ ਇੱਕ ਸਮੇਂ ਸੁੰਗੜਨਾ ਸ਼ੁਰੂ ਹੋ ਜਾਵੇਗਾ ਅਤੇ ਅਦਿਖ ਅਗਨ ਗੇਂਦ ਵਿੱਚ ਤਬਦੀਲ ਹੋ ਜਾਵੇਗਾ। ਮਹਾਂ ਵਿਸਫੋਟ ਦਾ ਵਰਤਾਰਾ ਇਸੇ ਤਰ੍ਹਾਂ ਚਲਦਾ ਰਹੇਗਾ ( ਜਿਵੇਂ ਗੁਰੂ ਨਾਨਕ ਅਨੁਸਾਰ, ਕਈ ਵਾਰ ਪਸਰਿਓ ....।) ਅਸੀਮ ਬ੍ਰਹਿਮੰਡ, ਪਦਾਰਥ, ਗਤੀ, ਊਰਜਾ ਤੇ ਸਮੇਂ ਸੁੰਗੜਨਾ ਵਿਗਿਆਨਕ ਨਿਯਮਾਂ ਦੇ ਉਲਟ ਹੈ।

ਮੁੜ ਘਿੜ ਗੱਲ ਫਿਰ ਉਥੇ ਘੁੰਮਦੀ ਹੈ ਕੀ ਮਹਾਂ ਵਿਸਫੋਟ ਰੱਬ ਨੇ ਕੀਤਾ ? ਬ੍ਰਹਿਮੰਡ, ਸਮਾਂ, ਪਦਾਰਥ ਤੇ ਗਤੀ ਦੀ ਉਤਪਤੀ ਰੱਬ ਨੇ ਕੀਤੀ ? ਰੱਬ ਦਾ ਬਾਹਰੀ ਸੰਸਾਰ ਨੂੰ ਉਤਪੰਨ ਕਰਨ ਦਾ ਕੀ ਮੰਤਵ ਸੀ ? ਕੀ ਜਦੋਂ ਰੱਬ ਦਾ ਮੰਤਵ ਪੂਰਾ ਹੋ ਗਿਆ ਉਦੋਂ ਬ੍ਰਹਿਮੰਡ ਸੰਸਾਰ ਖਤਮ ਹੋ ਜਾਵੇਗਾ !! ਪਦਾਰਥਵਾਦੀ ਵਿਰੋਧ-ਵਿਕਾਸੀ ਪ੍ਰਕ੍ਰਿਤਕ ਨਿਯਮਾਂ ਅਨੁਸਾਰ ਹਰੇਕ ਵਸਤੂ ਆਪਣਾ ਅਕਾਰ, ਭਾਰ, ਊਰਜਾ ਤੇ ਗਤੀ ਰੱਖਦੇ ਹਨ। ਹਰ ਚੀਜ ਵਿਰੋਧੀ ਪਹਿਲੂਆਂ ਤੋਂ ਬਣੀ ਹੋਈ ਹੈ। ਫਿਰ ਪੁਲਾੜ ਗਤੀ ਤੇ ਸਮੇਂ ਵਿਹੂਣੇ ਰੱਬ ਦਾ ਅਕਾਰ, ਭਾਰ, ਸਵਰੂਪ ਕਿਹੋ ਜਿਹਾ ਸੀ ? ਖੜੋਤ ਵਿੱਚ ਰਹਿੰਦਾ ਰੱਬ ਹਰਕਤ ਕਿਵੇਂ ਕਰ ਸਕਦਾ ਹੈ ? ਨਿਰੰਕਾਰ ਰੱਬ ਅਕਾਰ ਤੇ ਭਾਰ ਵਾਲੀਆਂ ਵਸਤਾਂ ਕਿਵੇਂ ਬਣਾ ਤੇ ਚਲਾ ਸਕਦਾ ਹੈ ?

## ਰੱਬ ਦੀ ਹੋਂਦ ਦਾ ਸੰਕਲਪ

ਮੁਢਲੇ ਕਬੀਲਦਾਰੀ ਯੁੱਗ ਤੋਂ ਹੀ ਮਨੁੱਖ ਪ੍ਰਕ੍ਰਿਤਕ ਸ਼ਕਤੀਆਂ ਨੂੰ ਦੇਵੀ ਦੇਵਤੇ ਮੰਨ ਕੇ ਉਨ੍ਹਾਂ ਦੀ ਪੂਜਾ ਕਰਦਾ ਆਇਆ ਹੈ। ਕਿਉਂਕਿ ਮਨੁੱਖ ਨੂੰ ਉਨ੍ਹਾਂ ਬਾਰੇ ਡੂੰਘੀ ਜਾਣਕਾਰੀ ਨਹੀਂ ਸੀ। ਪ੍ਰਕ੍ਰਿਤਕ ਸ਼ਕਤੀਆਂ ਅੱਗ, ਹਵਾ. ਝੱਖੜ, ਤੂਫਾਨ, ਮੀਂਹ, ਭੂਚਾਲ, ਹੜ, ਗਰਮੀ, ਸਰਦੀ, ਅਤੇ ਖੂੰਖਾਰ ਜੰਗਲੀ ਜਾਨਵਰ ਉਸਤੇ ਭਾਰੂ ਸਨ। ਜਿਉਂ-ਜਿਉਂ ਮਨੁੱਖੀ ਬੁੱਧੀ ਵਿਗਿਆਨ ਤੇ ਤਕਨੀਕ ਰਾਹੀਂ ਤਰੱਕੀ ਕਰਦੀ ਗਈ ਮਨੁੱਖ ਪ੍ਰਕ੍ਰਿਤਕ ਸ਼ਕਤੀਆਂ ਤੇ ਕਾਬੂ ਪਾਉਂਦਾ ਗਿਆ ਉਨ੍ਹਾਂ ਨੂੰ ਦੇਵੀ ਦੇਵਤੇ ਮੰਨਣੋ ਹਟਦਾ ਗਿਆ।

ਜਦੋਂ ਮਨੁੱਖ ਗੁਲਾਮਦਾਰੀ ਯੁੱਗ ਵਿੱਚ ਪ੍ਰਵੇਸ਼ ਹੋਇਆ ਕਮਜੋਰ ਮਨੁੱਖ ਤਕੜੇ ਮਨੁੱਖਾਂ ਦੇ ਗੁਲਾਮ ਬਣ ਗਏ ਤਾਂ ਰੱਬ ਦਾ ਸਵਰੂਪ ਵੀ ਬਦਲ ਗਿਆ। ਸ਼ਕਤੀਸ਼ਾਲੀ ਅਤੇ ਹਥਿਆਰਬੰਦ ਮਾਲਕ ਦੇ ਗੁਲਾਮ ਦੀ ਸੋਚ ਇੱਕੋ ਮਾਲਕ ਨੂੰ ਸਵੀਕਾਰ ਕਰਨ ਲਈ ਇਹ ਸੰਕਲਪ ਪੈਦਾ ਹੋਇਆ ਕਿ ਸਮੁੱਚੇ ਬ੍ਰਹਿਮੰਡ ਤੇ ਪ੍ਰਕ੍ਰਿਤੀ ਨੂੰ ਬਣਾਉਣ ਤੇ ਚਲਾਉਣ ਵਾਲਾ ਵੀ ਕੋਈ ਮਾਲਕ ਹੋਵੇਗਾ। ਭਾਵ ਮਨੁੱਖ ਸਵਰੂਪ ਸਰਵ ਸ਼ਕਤੀਮਾਨ ਰੱਬ ਦਾ ਸੰਕਲਪ ਪੈਦਾ ਹੋਇਆ। ਜਿਸ ਦੇ ਰਹਿਮੋ ਕਰਮ ਤੇ ਜੀਵ ਤੇ ਨਿਰਜੀਵ ਮਾਦਾ ਹੋਂਦ ਵਿੱਚ ਹਨ। ਪ੍ਰੰਤੂ ਮਨੁੱਖ ਰੂਪੀ ਰੱਬ ਜੋ 'ਫਿਲੋ ' ਯਹੂਦੀ ਤੇ ਈਸਾਈ ਮੱਤ ਦੀ ਖੋਜ ਸੀ ਮੁਸਲਮ ਧਰਮ ਨੇ ਵੀ ਇਸ ਸਵਰੂਪ ਨੂੰ ਅਪਣਾਇਆ। ਹਿੰਦੂ ਮਤ ਦਾ ਪਰਮਾਤਮਾ ਅਕਾਸ਼ ਵਿੱਚ ਜਾ ਬੈਠਾ। ਪ੍ਰੰਤੂ ਪਦਾਰਥਵਾਦੀ ਫਿਲਾਸਫਰਾਂ ਨੇ ਮਨੁੱਖੀ ਸਵਰੂਪ ਵਾਲੇ ਰੱਬ ਨੂੰ ਨਕਾਰਦੇ ਹੋਏ ਈਸ਼ਵਰਵਾਦੀਆਂ ਨੂੰ ਵੰਗਾਰਿਆ ਕਿ ਅਗਰ ਰੱਬ ਮਨੁੱਖ ਵਰਗਾ ਹੈ ਤਾਂ ਜਾਨਵਰ ਵੀ ਸੋਚ ਸਕਦੇ ਹਨ ਕਿ ਰੱਬ ਦਾ ਸਵਰੂਪ ਉਹਨਾਂ ਵਰਗਾ ਹੋਵੇਗਾ। ਮਨੁੱਖੀ ਸਵਰੂਪ ਰੱਬ ਦਿਖਾਈ ਕਿਓਂ ਨਹੀਂ ਦਿੰਦਾ ?

ਜਗੀਰਦਾਰੀ ਵਿਵਸਥਾ ਵਿੱਚ ਰੱਬ ਦਾ ਸਵਰੂਪ ਫਿਰ ਬਦਲ ਗਿਆ। ਭਾਰਤ ਵਿੱਚ ਯਗਵੱਲਿਆ ਮਹਾਂ ਪੰਡਤ ਨੇ ਦਰਸਾਇਆ, "ਰੱਬ ਤਾਂ ਕਣ-ਕਣ ਵਿੱਚ ਵਸਦਾ ਹੈ। ਕਣ-ਕਣ ਵਿੱਚ ਵਸਦੇ ਪ੍ਰਮਾਤਮਾਂ ਨੇ ਸੈਂਕੜੇ ਸਾਲ ਲੋਕਾਂ ਨੂੰ ਚੁੱਪ ਕਰਾ ਦਿੱਤਾ। ਪ੍ਰੰਤੂ ਜਦੋਂ ਐਟਮ ਤੇ ਇਲੈਕਟ੍ਰਾਨ ਨੂੰ ਤੋੜਿਆ ਗਿਆ ਤਾਂ ਉਨ੍ਹਾਂ ਵਿਚੋਂ ਕਿਸੇ ਕਿਸਮ ਦਾ ਰੱਬ ਤੇ ਆਤਮਾ ਦੀ ਹੋਂਦ ਸਾਬਤ ਨਾ ਹੋਈ। ਅਖੀਰ ਵੀਹਵੀਂ ਸਦੀ ਵਿੱਚ ਜਦੋਂ ਵਿਗਿਆਨ ਤੇ ਤਕਨੀਕ ਨੇ ਹੋਰ ਵੱਧ ਤਰੱਕੀ ਕਰ ਲਈ ਤਾਂ ਰੱਬੀ ਸਵਰੂਪ ਵਿਚਾਰਵਾਦ ਤੇ ਨਿਰੰਕਾਰ ਵਿੱਚ ਬਦਲ ਗਿਆ। ਜਿਉਂ ਹੀ ਮਨੁੱਖੀ ਮਨ ਉਤੇ ਵਿਚਾਰਵਾਦੀ ਬੌਧਿਕਤਾ ਕਾਬੂ ਪਾਉਂਦੀ ਗਈ ਤਿਉਂ ਹੀ ਮਨੁੱਖ ਨੇ ਰੱਬ ਦੇ ਵਿਚਾਰ ਦੀ ਸਤ੍ਹਾ ਦੀ ਗੁਲਾਮੀ ਮਨਜੂਰ ਕਰ ਲਈ। ਰੱਬ ਦਾ ਸੰਕਲਪ ਡਰੂ ਤੇ ਕਮਜੋਰ ਦਿਮਾਗਾਂ ਤੇ ਰਾਜ ਕਰਨ ਲੱਗ ਪਿਆ। ਰੱਬ-ਵਾਦੀਆਂ ਨੇ ਰੱਬੀ ਸੰਕਲਪ ਨੂੰ ਹੋਰ ਡੂੰਘਾਂ ਤੇ ਗੁੰਝਲਦਾਰ ਬਣਾ ਦਿੱਤਾ ਜੋ ਸਧਾਰਨ



ਆਦਮੀ ਦੀ ਪਹੁੰਚ ਤੋਂ ਬਾਹਰ ਹੁੰਦਾ ਚਲਾ ਗਿਆ। ਜਿਸ ਅੱਗੇ ਆਮ ਆਦਮੀ ਹੱਥ ਜੋੜਦਾ ਹੋਇਆ ਡਰੂ ਮਾਨਸਿਕਤਾ ਦਾ ਮੁਜਾਹਰਾ ਕਰਦਾ ਆ ਰਿਹਾ ਹੈ। ਰੱਬ ਦਾ ਸੰਕਲਪ ਕਮਜੋਰ ਬੁੱਧੀ ਮਨੁੱਖਾਂ ਦਾ ਸਹਾਰਾ ਤੇ ਸਭਨਾਂ ਅੱਡੇ-ਫਾਂਟ ਧਰਮਾਂ ਲਈ ਪਰਮ ਸੱਤ੍ਹਾ ਬਣ ਬੈਠਾ ਹੈ। ਰੱਬ ਦੀ ਡੰਗੋਰੀ ਤੇ ਚਲਦੇ ਮਨੁੱਖ ਅੰਧਵਿਸ਼ਵਾਸ਼ਾਂ, ਭੂਤ-ਪ੍ਰੇਤਾਂ, ਦੇਵੀ ਦੇਵਤਿਆ ਨਰਕਾਂ-ਸਵਰਗਾਂ, ਪਾਪ-ਪੁੰਨ, ਪੂਜਾ-ਪ੍ਰਾਰਥਨਾਂ ਅਤੇ ਜਾਦੂ ਟੂਣਿਆ ਦੇ ਗੁਲਾਮ ਬਣ ਜਾਂਦੇ ਹਨ। ਇਉਂ ਮਨੁੱਖੀ ਦਿਮਾਗਾਂ ਉਤੇ ਮੰਤਕੀ ਵਿਚਾਰਾਂ ਦੀ ਸੱਤ੍ਹਾ ਭਾਰੂ ਹੋ ਜਾਂਦੀ ਹੈ। ਲੁਟੇਰੀ ਜਮਾਤ ਲੋਕਾਂ ਦੇ ਦਿਮਾਗਾਂ ਵਿੱਚ ਇਹ ਸਭ ਕੁੱਝ ਪੱਕਾ ਕਰੀ ਰੱਖਦੀ ਹੋਈ ਲੁੱਟ ਨੂੰ ਬਰਕਰਾਰ ਰੱਖਦੀ ਹੈ।

## ਬ੍ਰਹਿਮੰਡ ਦੀ ਸਦੀਵਤਾ ਅਤੇ ਅਸੀਮਤਾ

ਪੁਲਾੜ ਪਦਾਰਥ ਸਮਾਂ ਤੇ ਗਤੀ ਪਦਾਰਥ ਦੇ ਵੱਖ-ਵੱਖ ਰੂਪ ਹਨ। ਜਿਨ੍ਹਾਂ ਨੂੰ ਨਾ ਪੈਦਾ ਕਤਿਾ ਜਾ ਸਕਦਾ ਹੈ ਅਤੇ ਨਾ ਹੀ ਨਸ਼ਟ ਕੀਤਾ ਜਾ ਸਕਦਾ ਹੈ। ਪੁਲਾੜ ਦੀ ਹੋਂਦ ਸਦੀਵੀ ਹੈ। ਤੇ ਹਰ ਪਾਸੇ ਅਸੀਮ ਹੈ। ਪੁਲਾੜ ਪਦਾਰਥ ਠੋਸ, ਤਰਲ, ਗੈਸ ਤੇ ਸੂਖਮ ਕਣਾਂ ਨਾਲ ਭਰਿਆ ਪਿਆ ਹੈ। ਹਰ ਵਸਤੂ ਵਿੱਚ ਦੋ ਵਿਰੋਧੀ ਪਹਿਲੂ ਹਨ ਤੇ ਗਤੀ ਹਨ। ਪੁਲਾੜ 'ਚ ਅਨੇਕਾਂ ਗਲੈਕਸੀਆਂ, ਸੂਰਜ, ਤਾਰੇ ਹਨ ਜੋ ਇੱਕ ਦੂਜੇ ਦੁਆਲੇ ਚੱਕਰ ਲਗਾਉਂਦੇ ਨਿਰੰਤਰ ਗਤੀ ਵਿੱਚ ਹਨ। ਅਨੇਕਾਂ ਤਾਰੇ ਮਰ ਰਹੇ ਹਨ ਤੇ ਨਵੇਂ ਪੈਦਾ ਹੋ ਰਹੇ ਹਨ। ਪੁਲਾੜ ਤੋਂ ਬਾਹਰ ਕਿਸੇ ਚੀਜ ਦੀ ਹੋਂਦ ਨਹੀਂ। ਪਦਾਰਥ ਤੇ ਹਰ ਵਰਤਾਰੇ ਵਿੱਚ ਵਿਰੋਧ ਵਿਕਾਸੀ ਨਿਯਮ ਕਾਰਜ ਕਰਦੇ ਹਨ ਜਿਵੇਂ ਏਕਤਾ ਤੇ ਸੰਘਰਸ਼ ਦਾ ਨਿਯਮ, ਗਿਣਾਤਮਕ ਤੋਂ ਸਿਫਤੀ ਤਬਦੀਲੀ ਤੇ ਸਿਫਤੀ ਤੋਂ ਗਿਣਾਤਮਕ ਤਬਦੀਲੀ ਦਾ ਨਿਯਮ ਅਤੇ ਨਿਸ਼ੇਧ ਤੋਂ ਨਿਖੇਧ ਦਾ ਨਿਯਮ। ਇਸ ਦੇ ਨਾਲ ਵਿਗਿਆਨੀਆ ਨੇ ਚਾਰ ਸ਼ਕਤੀਆਂ ਦੀ ਖੋਜ ਕੀਤੀ ਹੈ। ਜਿਵੇਂ: 1. ਗੁਰੂਤਾ ਖਿੱਚ ਤੇ ਧੱਕ ਸ਼ਕਤੀ, ਜੋ ਪੁਲਾੜ ਵਿੱਚ ਅਸੀਮ ਹੈ ਜੋ ਵੱਡੀਆਂ ਦੇਹ ਧਾਰੀ ਵਸਤਾਂ ਗਲੈਕਸੀਆਂ, ਸੂਰਜਾਂ, ਤਾਰਿਆਂ ਵਿਚਕਾਰ ਖਿੱਚ ਤੇ ਦੂਰੀ ਬਣਾਈ ਰੱਖਦੀ ਹੈ।

2. ਨਿਊਕਲੀਅਸ ਮਜਬੂਤ ਸਕਤੀ ਜੋ ਐਟਮ ਦੇ ਨਿਊਕਲੀਅਸ ਅੰਦਰ ਨਿਊਟ੍ਰੋਨ ਤੇ ਪ੍ਰੋਟੋਨਜ ਨੂੰ ਆਪਸ ਵਿੱਚ ਮਜਬੂਤੀ ਨਾਲ ਬੰਨ ਕੇ ਰੱਖਦੀ ਹੈ। ਇਹ ਗੁਰੂਤਾ ਖਿੱਚ ਤੋਂ ਕਰੋੜਾਂ ਗੁਣਾ ਵੱਧ ਸ਼ਕਤੀਸ਼ਾਲੀ ਹੈ।

3. ਨਿਊਕਲੀਅਸ ਕਮਜੋਰ ਸ਼ਕਤੀ, ਜੋ ਨਿਊਕਲੀਅਸ ਅੰਦਰਲੇ ਕਣਾ ਵਿਚਕਾਰ ਦੂਰੀ ਬਣਾਈ ਰੱਖਦੀ ਹੈ।

4. ਇਲੈਕਟਰੋ ਡਾਇਨਾਮਿਕ ਸ਼ਕਤੀ ਜੋ ਪੁਲਾੜ ਵਿੱਚ ਅਸੀਮ, ਪਦਾਰਥ ਅੰਦਰ ਵਿਰੋਧੀ ਕਣਾਂ ਨੂੰ ਬੰਨ ਕੇ ਰੱਖਦੀ ਹੋਈ ਨੈਗੇਟਿਵ ਤੇ ਪੌਜੇਟਿਵ ਵਿਰੋਧੀ ਪਹਿਲੂਆਂ ਨੂੰ ਸੰਘਰਸ਼ ਵਿੱਚ ਰੱਖਦੀ ਹੈ।

ਪੁਲਾੜ, ਪਦਾਰਥ, ਗਤੀ ਤੇ ਸਮਾਂ ਇੱਕ ਦੂਜੇ ਤੋਂ ਪ੍ਰਭਾਵਤ ਹੁੰਦੇ ਹਨ ਉਹਨਾਂ ਦਾ ਆਪਸੀ ਸੰਬੰਧ ਏਕਤਾ ਤੇ ਸੰਘਰਸ਼ਮਈ ਹੈ। ਵਿਗਿਆਨਕ ਤਜਰਬਿਆਂ ਰਾਹੀਂ ਪਦਾਰਥ ਦੀ ਸਦੀਵਤਾ ਤੇ ਅਸੀਮਤਾ ਨੂੰ ਸਾਬਤ ਕੀਤਾ ਗਿਆ ਹੈ। ਪੁਲਾੜ, ਪਦਾਰਥ, ਸਮਾਂ ਅਤੇ ਗਤੀ ਸਵੈਹੋਂਦ ਵਿੱਚ ਹਨ ਇਨ੍ਹਾਂ ਨੂੰ ਨਾ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਨਸ਼ਟ ਕੀਤਾ ਜਾ ਸਕਦਾ ਹੈ। ਪੁਲਾੜ ਨੂੰ ਸੀਮਿਤ ਹੱਦਾਂ ਵਿੱਚ ਨਹੀਂ ਬੰਨਿਆ ਜਾ ਸਕਦਾ। ਬ੍ਰਹਿਮੰਡ ਵਿੱਚ ਫੈਲੇ ਪਦਾਰਥ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਜਾਣਿਆ ਜਾ ਸਕਦਾ ਹੈ। ਰੱਬ ਦਾ ਸੰਕਲਪ ਸਿਰਫ ਮਨੁੱਖੀ ਮਨਾਂ ਦੀ ਕਾਲਪਨਿਕ ਉਡਾਰੀ ਹੈ। ਵਿਗਿਆਨ ਦੀ ਰੌਸ਼ਨੀ ਨਾਲ ਇਹ ਸੰਕਲਪ ਖਤਮ ਹੁੰਦਾ ਜਾ ਰਿਹਾ ਹੈ।

* **ਵਿਸ਼ੇਸ਼ ਧੰਨਵਾਦ**

ਮੈਂ ਵਿਸ਼ੇਸ਼ ਧੰਨਵਾਦੀ ਹਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਮੰਡੀ ਲਾਧੂਕਾ ਦੇ ਸਮੂਹ ਵਰਕਰਾਂ ਦਾ ਜਿਹਨਾਂ ਨੇ ਪਿਛਲੇ ਦਿਨੀ ਮਿਤੀ 13 ਅਗਸਤ 1998 ਨੂੰ ਮੇਰੇ ਪੇਟ ਦੇ ਹੋਏ ਅਪ੍ਰੇਸ਼ਨ ਵਿੱਚ ਪੂਰਨ ਸਹਿਯੋਗ ਦਿੱਤਾ। ਅਤੇ ਮੇਰੇ ਪਰਿਵਾਰ ਵਿੱਚੋਂ ਮੇਰੀ ਮਾਤਾ ਸ਼੍ਰੀ ਮਤੀ ਦਰਸ਼ਨਾ ਰਾਣੀ, ਭੈਣ ਸੀਮਾ ਰਾਣੀ (ਅਧਿਆਪਕਾ) ਅਤੇ ਵੱਡੇ ਵੀਰ ਤਜਿੰਦਰ ਕੁਮਾਰ ਬੱਬੂ ਨੂੰ ਵੀ ਉਦੋਂ ਪਤਾ ਲੱਗਾ, ਜਦੋਂ ਮੇਰਾ ਉਪਰੇਸ਼ਨ ਹੋ ਚੁੱਕਾ ਸੀ। ਸੁਸਾਇਟੀ ਵਰਕਰਾਂ ਦੇ ਮਿਲੇ ਸਹਿਯੋਗ ਸਦਕਾ ਹੀ ਅੱਜ ਮੈਂ ਸਾਹ ਲੈ ਰਿਹਾ ਹਾਂ। ਜੇ ਸੁਸਾਇਟੀ ਵਰਕਰਾਂ ਦਾ ਸਹਿਯੋਗ ਨਾ ਮਿਲਦਾ ਤਾਂ ਮੈਂ ਇਸ ਦੁਨੀਆ ਵਿੱਚ ਨਾ ਹੁੰਦਾ। ਦੂਸਰੀਆਂ ਇਕਾਈਆਂ ਦੇ ਵਰਕਰਾਂ ਨੂੰ ਵੀ ਇਸ ਭਾਈਚਾਰਕ ਵਰਤਾਰੇ ਤੋਂ ਸਿਖਿਆ ਲੈ ਕੇ ਇਵੇਂ ਹੀ ਸਕੇ ਭਰਾਵਾਂ ਦੀ ਤਰ੍ਹਾਂ ਵਰਤਣਾ ਚਾਹੀਦਾ ਹੈ। ਮੈਂ ਇੱਕ ਵਾਰ ਫਿਰ ਮੰਡੀ ਲਾਧੂਕਾ ਦੇ ਸਾਰੇ ਵਰਕਰਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ।

ਸੰਦੀਪ ਸਾਹਿਲ, ਪ੍ਰਚਾਰ ਸਕੱਤਰ,
ਇਕਾਈ ਮੰਡੀ ਲਾਧੂਕਾ।

* **ਸ਼ਿਕਲੀਗਰ ਅਤੇ ਧਰਮ**

'ਗਰੀਬਾਂ ਦਾ ਕਾਹਦਾ ਧਰਮ ਜੀ, ਜੀਹਨੇ ਮੂੰਹ ਵਿੱਚ ਰੋਟੀ ਪਾ ਦਿੱਤੀ ਉਸੇ ਵੱਲ ਹੋ ਲਏ, ਬਾਦਲ ਵੇਲੇ ਅਸੀਂ ਸਿੱਖ ਹੋ ਗਏ ਸੀ। ਫੇਰ ਇੱਥੇ ਆ ਕੇ ਨਿਰੰਕਾਰੀਆਂ ਨੇ ਆ ਕੇ ਸਾਡੀ ਪੁਕਾਰ ਇਕ ਦੋ ਵਾਰ ਸੁਣੀ ਤਾਂ ਸਾਡੇ ਵਿੱਚ ਕਈ ਨਿਰੰਕਾਰੀ ਬਣ ਗਏ, ਹੁਣ ਇੱਥੇ ਇਸਾਈ ਆ ਗਏ ਹਨ। ਕਦੇ-ਕਦੇ ਦੁੱਖ ਪੁੱਛ ਜਾਂਦੇ ਹਨ ਤਾਂ ਲੋਕੀ ਇਸਾਈ ਬਣਨ ਨੂੰ ਤਿਆਰ ਹੋਈ ਜਾਂਦੇ ਹਨ। ਜੇ ਏਥੇ ਸਾਡੇ ਲਈ ਮੁਸਲਮਾਨ ਵੀ ਕਰ ਜਾਂਦੇ ਤਾਂ ਸਾਡੇ ਕਈ ਲੋਕ ਮੁਸਲਮਾਨ ਬਣ ਜਾਂਦੇ। ਕੁਲੀ-ਗੁੱਲੀ ਦਾ ਸਾਡਾ ਮਸਲਾ ਹੈ, ਅਸੀਂ ਧਰਮਾਂ ਤੋਂ ਕੀ ਲੈਣਾ ? ਸਵੇਰ ਤੋਂ ਲੈ ਕੇ ਸ਼ਾਮ ਤੱਕ ਲੋਹਾ ਕੁੱਟ-ਕੁੱਟ ਅਗਲੇ ਦਿਨ ਲਈ ਕਮਾਈਦਾ ਹੈ, ਬੱਸ ਡੰਗ ਟੱਪ ਜਾਂਦਾ ਹੈ ਕਦੇ-ਕਦੇ ਬਿਨ੍ਹਾਂ ਖਾਧੇ ਵੀ ਸੌਣਾ ਪੈਂਦਾ ਹੈ।

( 'ਪੰਜ ਦਰਿਆ ' 'ਚੋਂ ਧੰਨਵਾਦ ਸਹਿਤ)

# ਤੁਹਾਡੇ ਹੁੰਗਾਰੇ

ਸੰਪਾਦਕ ਜੀਓ,

ਡਾ. ਹਰੀਸ਼ ਮਲਹੋਤਰਾ ਨਾਲ ਸਰੀ ਬੀ.ਸੀ. ਵਿਖੇ ਦਰਸ਼ਨ ਸਿੰਘ ਗਿੱਲ ਦੇ ਘਰ ਹੋਈ ਮਿਲਣੀ ਤੋਂ ਤਰਕਸ਼ੀਲ ਲਹਿਰ ਦੀ ਹੋਈ ਚਰਚਾ ਦੇ ਨਾਲ ਮੈਗਜੀਨ ਤਰਕਸ਼ੀਲ ਵੀ ਮਿਲਿਆ। ਸਾਰਾ ਮੈਟਰ ਸਲਾਹੁਣਯੋਗ ਹੈ। ਜਿਸ ਤਰ੍ਹਾਂ ਤੁਸੀਂ ਅੰਧਵਿਸ਼ਵਾਸ਼ਾਂ ਦਾ ਕੋਹੜ ਖਤਮ ਕਰਨ ਲਈ ਲਹਿਰ ਚਲਾ ਰਹੇ ਹੋਂ, ਜਾਪਦਾ ਹੈ ਜਲਦੀ ਹੀ ਸਫਲਤਾ ਹਾਸਲ ਕਰੋਂਗੇ। ਸੱਤ ਸਮੁੰਦਰ ਪਾਰ ਕਨੇਡਾ ਵਿੱਚ ਵੀ ਅੰਧਵਿਸ਼ਵਾਸ਼ਾਂ ਦਾ ਬੋਲਬਾਲਾ ਹੈ। ਅਸੀਂ ਤੁਹਾਡੇ ਨਾਲ ਹਾਂ।

ਹਰਚੰਦ ਸਿੰਘ ਬਾਗੜੀ, ਕਨੇਡਾ।

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ, ਪਰ ਮੈਗਜੀਨ ਵਿਚਲਾ ਮੈਟਰ ਪ੍ਰਭਾਵ ਨਹੀਂ ਸਿਰਜ ਸਕਿਆ। ਗੁਰਦਿਆਲ ਸਿੰਘ ਨਾਲ ਕੀਤੀ ਗਈ ਮੁਲਾਕਾਤ ਵਿੱਚ ਕਈ ਗੱਲਾਂ ਬਰੈਕਟਾਂ ਵਿੱਚ ਲਿਖੀਆਂ ਗਈਆਂ ਹਨ। ਕਿਓਂ ? ਭਾਰਤੀ ਨਾਸਤਿਕਤਾ ਵਾਲਾ ਲੇਖ ਬੋਝਲ ਤੇ ਜਿਆਦਾ ਵਿਸਥਾਰ ਵਾਲਾ ਹੈ। ਕੇਸ ਰਿਪੋਰਟਾਂ ਜਿਵੇਂ ਖੂਨ ਦੇ ਛਿੱਟੇ ਬੰਦ ਹੋ ਗਏ, ਜੇਠਾਣੀ ਦਾ ਭੂਤ ਤੇ ਬਰਮੀ ਵਾਲਾ ਬਾਬਾ ਮੈਗਜੀਨ ਦੇ ਸਫਿਆਂ ਤੇ ਪਾਠਕਾਂ ਦੀ ਸਮੇਂ ਦੀ ਬਰਬਾਦੀ ਸਨ।ਰਾਮ ਸਿੰਘ ਨਿਰਮਾਣ ਦੀ ਰਚਨਾ 'ਮਾਨਸਿਕ ਤਸ਼ੱਦਦ ਕਰਨ ਵਾਲੇ ' ਤੇ 'ਐਂਟਆਰਕਟਿਕਾ ' ਬਾਰੇ ਸੁਰਜੀਤ ਸਿੰਘ ਢਿਲੋਂ ਸੰਬੰਧੀ ਡਾ. ਰਜਿੰਦਰਪਾਲ ਸਿੰਘ ਦੀ ਸਮੀਖਿਆ ਪੜ੍ਹਨ ਦੀ ਤਾਂਘ ਜਗਾਉਣ ਵਿੱਚ ਕਾਮਯਾਬ ਰਹੇ। 'ਪਿੰਡ ਦੀ ਸੱਥ 'ਚੋਂ ਸੋਹਣਾ ਰੰਗ ਬੰਨ ਰਿਹੈ।

ਜਸਵੰਤ ਸਿੰਘ, ਮੋਹਾਲੀ।

ਸਾਨੂੰ ਤਰਕਸ਼ੀਲ ਮੈਗਜੀਨ ਬਹੁਤ ਪਸੰਦ ਹੈ। ਸਤੰਬਰ-ਅਕਤੂਬਰ ਅੰਕ ਵਿੱਚ 'ਕੀ ਚੰਦ ਤੇ ਪਾਣੀ ਹੈ '? ਅਤੇ ਪ੍ਰੋ. ਗੁਰਦਿਆਲ ਸਿੰਘ ਨਾਲ ਮੁਲਾਕਾਤ ਚੰਗੇ ਲੱਗੇ। ਅਸੀਂ ਮੈਗਜੀਨ ਦੇ ਪ੍ਰਚਾਰ ਲਈ ਯਤਨਸ਼ੀਲ ਹਾਂ। ਕਹਾਣੀਆਂ ਜਰੂਰ ਛਾਪਿਆ ਕਰੋ।

ਹਰਜਿੰਦਰ ਸਿੰਘ ਮਾਨ, ਸੁਖਜੀਤ ਮਾਨ
ਹਰਜੀਵਨ, ਹਰਸਿਮਰਨ ਤੇ ਗਿਆਨ ਜੋਤੀ
ਸ. ਸੀ. ਸੈਕੰਡਰੀ ਸਕੂਲ, ਝੁਨੀਰ (ਮਾਨਸਾ)।

ਤਰਕਸ਼ੀਲਾਂ ਦਾ ਕੰਮ ਪ੍ਰਸ਼ੰਸ਼ਾਯੋਗ ਹੈ। ਮੈਗਜੀਨ ਦਾ ਸਾਰਾ ਮੈਟਰ ਪੜ੍ਹਨਯੋਗ ਤੇ ਗਿਆਨ ਭਰਪੂਰ ਹੁੰਦਾ ਹੈ। ਤਰਕਸ਼ੀਲ ਪਾਠਕਾਂ ਨੂੰ ਨਵੀਂ ਸੇਧ ਦੇ ਰਿਹਾ ਹੈ। ਇਸਦੀ ਸਫਲਤਾ ਦੇ ਇਛੁੱਕ ਹਾਂ।

ਕਾਂਸਟੇਬਲ ਕਸ਼ਮੀਰ ਸਿੰਘ, 1176
ਕੇਂਦਰੀ ਜੇਲ, ਫਿਰੋਜਪੁਰ।
ਕਰਿਸਟੋਫਰ,
ਸ਼ਹੀਦ ਭਗਤ ਸਿੰਘ ਕਲੋਨੀ, ਖੰਨਾ।

ਤਰਕਸ਼ੀਲ ਮੈਗਜੀਨ ਵਿੱਚ ਲੇਖ, ਕੇਸ ਰਿਪੋਰਟਾਂ, ਗਿਆਨ-ਵਿਗਿਆਨ ਬਾਰੇ ਲੇਖ ਜਾਣਕਾਰੀ ਭਰਪੂਰ ਹੁੰਦੇ ਹਨ। ਖੁਸ਼ਵੰਤ ਬਰਗਾੜੀ ਦੇ ਗੀਤ ਮਨ ਨੂੰ ਟੁੰਬਦੇ ਹਨ। ਤਰਕਸ਼ੀਲ ਲਹਿਰ ਦਾ ਬਾਹਰਲੇ ਦੇਸ਼ਾਂ ਵਿੱਚ ਫੈਲਣਾ ਖੁਸ਼ੀ ਦੀ ਖਬਰ ਹੈ। ਹਿਪਨੋਟਿਜਮ ਬਾਰੇ ਲੇਖ ਜਰੂਰ ਪ੍ਰਕਾਸ਼ਿਤ ਕਰੋ।

ਸੁਖਵੀਰ ਕੌਰ, ਨਰਿੰਦਰਜੀਤ,
ਸਤਵੰਤ ਕੌਰ ਤੇ ਨਰਿੰਦਰਜੀਤ ਕੌਰ
ਦਾਊਦਪੁਰ (ਲੁਧਿਆਣਾ)।
ਸਮੀਤਾ ਦੇਵੀ, ਰਹੂੜਿਆਂ ਵਾਲੀ (ਮੁਕਤਸਰ)।

ਜੁਲਾਈ -ਅਗਸਤ ਅੰਕ ਵਿੱਚ ਸੋਮਾ ਸਬਲੋਕ ਨਾਲ ਮੁਲਾਕਾਤ ਬਹੁਤ ਵਧੀਆ ਰਹੀ। ਸੋਮਾ ਜੀ ਦੀ ਸਾਹਿਤਕ ਦੇਣ ਤੇ ਸਮਾਜਿਕ ਪ੍ਰੀਵਰਤਨ ਲਈ ਪਾਏ ਜਾ ਰਹੇ ਯੋਗਦਾਨ ਨੂੰ ਕਦੇ ਨਹੀਂ ਭੁਲਾਇਆ ਜਾ ਸਕਦਾ। ਸਲਾਹੁਣਯੋਗ ਸਮੱਗਰੀ ਛਾਪਣ ਲਈ ਅਦਾਰਾ ਵਧਾਈ ਦਾ ਹੱਕਦਾਰ ਹੈ। ਪਰੂਫ ਰੀਡਿੰਗ ਦਾ ਸੁਧਾਰ ਕਰੋ।

ਬਲਦੇਵ ਭਾਰਤੀ, ਨਵਜੋਤ ਜਯੋਤੀ,
ਅੰਬੇਦਕਰ ਨਗਰ, ਰਾਹੋਂ (ਨਵਾਂ ਸ਼ਹਿਰ)।

ਜੁਲਾਈ-ਅਗਸਤ ਅੰਕ ਵਿੱਚ ਖੁਸ਼ਵੰਤ ਦਾ ਗੀਤ, ਰਾਜਪਾਲ ਸਿੰਘ ਦਾ 'ਧਰਮ ਤੇ ਵਿਗਿਆਨ ' ਬਾਰੇ ਲੇਖ ਬਹੁਤ ਪਸੰਦ ਆਏ। ਪ੍ਰਮਾਣੂ ਸ਼ਕਤੀ ਵਾਲੇ ਨਿਬੰਧ ਵਿੱਚੋਂ ਵੀ ਭਰਪੂਰ ਜਾਣਕਾਰੀ ਮਿਲੀ। ਤੁਸੀਂ ਕੀ ਜਾਣਦੇ ਹੋਂ ' ਕਾਲਮ ਬੰਦ ਕਰਨ ਨਾਲ ਮੈਗਜੀਨ ਵਿੱਚ ਰੁਚੀ ਘਟ ਗਈ ਹੈ। ਪ੍ਰੇਮੀ ਦੀ ਚਿੱਠੀ, ਤੇ ਨੂਰਮਹਿਲ ਵਾਲਿਆਂ ਬਾਰੇ ਛਾਪ ਕੇ ਤੁਸੀਂ ਬਹੁਤ ਚੰਗਾ ਕੀਤਾ ਹੈ।

ਰਾਮਪਾਲ ਬੰਗੜ, ਭਰਤਗੜ੍ਹ (ਰੋਪੜ)
ਰਾਮੀ, ਮੀਰਪੁਰ ਕਲਾਂ (ਮਾਨਸਾ)।

ਤਰਕਸ਼ੀਲ ਮੈਗਜੀਫ਼ ਦੀ ਪ੍ਰਸ਼ੰਸ਼ਾਂ ਲਈ ਸਾਡੇ ਕੋਲ ਸ਼ਬਦ ਨਹੀਂ ਹਨ, ਦੋ ਮਹੀਨੇ ਬੇਸਬਰੀ ਨਾਲ ਇੰਤਜਾਰ ਕਰਦੇ ਹਾਂ। ਪ੍ਰੋ. ਗੁਰਦਿਆਲ ਸਿੰਘ ਨਾਲ ਮੁਲਾਕਾਤਬਹੁਤ ਪਸੰਦ ਆਈ। ਤਰਕ-ਦਰਪਣ ਚੰਗਾ ਚਲ ਰਿਹਾ ਹੈ। ਨਵੇਂ ਕਾਲਮ ਸ਼ੁਰੂ ਕਰੋ। ਪਰੂਫ ਰੀਡਿੰਗ ਦੀਆਂ ਗਲਤੀਆਂ ਚੁਭਦੀਆਂ ਹਨ।

ਤੇਜਾ ਸਿੰਘ, ਰੂੜੇ-ਕੇ ਕਲਾਂ (ਸੰਗਰੂਰ)
ਰਾਜਵਿੰਦਰ, ਜਗਜੀਤ (ਪਟਿਆਲਾ)।

ਤਰਕਸ਼ੀਲ ਦੇ ਦੋ ਅੰਕ ਪੜ੍ਹੇ। ਪ੍ਰਭਾਵਸ਼ਾਲੀ ਤੇ ਦਿਲਚਸਪ ਸਨ। 'ਤਰਕਸ਼ੀਲ ' ਸਮਾਜ ਵਿੱਚ ਆਪਣਾ ਉਸਾਰੂ ਰੋਲ ਨਿਭਾ ਰਿਹਾ ਹੈ। ਸੰਪਾਦਕੀ, ਸ਼ੰਕਾ ਨਵਿਰਤੀ, ਪਿੰਡ ਦੀ ਸੱਥ 'ਚੋਂ, ਕੇਸ ਰਿਪੋਰਟਾਂ ਜਾਣਕਾਰੀ ਭਰਪੂਰ ਤੇ ਦਿਲਚਸਪ ਹੁੰਦੇ ਹਨ।

ਸੁਖਮੰਦਰ ਸਿੰਘ ਤੂਰ, ਖੋਸਾ ਪਾਂਡੋ (ਮੋਗਾ)।



ਮੈਗਜੀਨ ਅਗਿਆਨਤਾ ਭਰੇ ਸਮਾਜ ਵਿੱਚ ਚਾਨਣ ਦੀ ਲੀਕ ਹੈ। ਸਾਰਾ ਮੈਟਰ ਪ੍ਰਭਾਵਸ਼ਾਲੀ ਹੁੰਦਾ ਹੈ। ਛਲੇਡੇ ਦੀ ਦਾਸਤਾਨ ਪਸੰਦ ਆਈ। ਸੋਮਾ ਸਬਲੋਕ ਜੀ ਦੀ ਮੁਲਾਕਾਤ ਲਈ ਅਦਾਰਾ ਵਧਾਈ ਦਾ ਪਾਤਰ ਹੈ। ਨਵੇਂ ਕਾਲਮ ਸ਼ੁਰੂ ਕਰ ਸਕੋ ਤਾਂ ਚੰਗਾ ਹੈ।

ਸਰਬਜੀਤ ਕੌਰ, ਢਿੱਲਵਾਂ ਕਲਾਂ (ਫਰੀਦਕੋਟ)
ਗੁਰਮੀਤ ਕੌਰ ਹੁਸ਼ਿਆਰਪੁਰ
ਨਵਤੇਜ ਕੌਰ ਬੰਗਾ (ਨਵਾਂ ਸ਼ਹਿਰ)

ਸਤੰਬਰ-ਅਕਤੂਬਰ ਅੰਕ ਪੜ੍ਹਿਆ, ਬਹੁਤ ਹੀ ਚੰਗਾ ਲੱਗਾ। ਨਾਵਲਕਾਰ ਪ੍ਰੋ. ਗੁਰਦਿਆਲ ਸਿੰਘ ਨਾਲ ਮੁਲਾਕਾਤ ਕਾਬਿਲ-ਏ-ਤਰੀਫ ਸੀ। ਕਾਲਮ 'ਪਿੰਡ ਦੀ ਸੱਥ 'ਚੋਂ ' ਪਸੰਦ ਆਇਆ। ਕੇਸ ਰਿਪੋਰਟਾਂ ਵੀ ਦਿਲਚਸਪ ਸਨ। ਬਰਤਾਨੀਆਂ ਵਿੱਚ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਕਰਕੇ ਆਪ ਨੇ ਬਹੁਤ ਚੰਗਾ ਉਦਮ ਕੀਤਾ ਹੈ। ਮੈਗਜੀਨ ਮਾਸਿਕ ਹੋ ਸਕੇ ਤਾਂ ਚੰਗਾ ਹੈ। ਸਾਰੇ ਸਟਾਫ ਲਈ ਸ਼ੁਭ ਇਛਾਵਾਂ।

ਅਵਤਾਰ ਲਸਾੜਾ,
ਕਵੈਂਟਰੀ (ਇੰਗਲੈਂਡ)

ਮੈਗਜੀਨ ਦਾ ਪੁਰਾਣਾ ਪਾਠਕ ਹਾਂ। ਤੁਹਾਡਾ ਉਦਮ ਪ੍ਰਸ਼ੰਸ਼ਾਯੋਗ ਹੈ , ਪਰ ਸੁਧਾਰ ਦੀ ਲੋੜ ਹੈ। ਕਈ ਬਾਰ ਮੈਗਜੀਨ ਦਾ ਮੈਟਰ ਬੋਝਲ ਹੁੰਦਾ ਹੈ ਤੇ ਕਈ ਬਾਰ ਹਲਕਾ। ਮੈਟਰ ਵਿੱਚ ਇਕਸਾਰਤਾ ਦੀ ਜਰੂਰਤ ਹੈ। ਸਤੰਬਰ-ਅਕਤੂਬਰ ਅੰਕ ਵਿੱਚ•ਪ੍ਰੋ. ਗੁਰਦਿਆਲ ਸਿੰਘ ਨਾਲ ਮੁਲਾਕਾਤ ਬਹੁਤ ਚੰਗੀ ਰਹੀ। ਤੁਹਾਡੇ ਉਦਮ ਰਾਹੀਂ ਸੋਮਾ ਸਬਲੋਕ ਜੀ ਬਾਰੇ ਵੀ ਪੜ੍ਹ ਚੁੱਕੇ ਹਾਂ। ਇਸ ਅੰਕ ਵਿੱਚ ਸੁਖਦੇਵ ਸ਼ਹਿਣਾ ਦੇ ਨਾਂ ਹੇਠ ਛਪਿਆ ਮਹੱਤਵਪੂਰਨ ਲੇਖ 'ਅਜੋਕੇ ਪ੍ਰਸੰਗ 'ਚ ਜਠੇਰਿਆਂ ਦਾ ਸੰਕਲਪ ' ਮੈਗਜੀਨ ਆਉਣ ਤੋਂ ਪਹਿਲਾਂ ਪੰਜਾਬੀ ਟ੍ਰਿਬਿਊਨ ਦੇ ਸੱਭਿਆਚਾਰਕ ਅੰਕ 'ਚ ਸੁਖਦੇਵ ਮਾਹੀ ਦੇ ਨਾਂ ਹੇਠ ਛਪ ਚੁੱਕਾ ਹੈ। ਇਹ ਕੀ ਮਾਜਰਾ ਹੈ ? ਕੇਸ ਰਿਪੋਰਟਾਂ ਸਿਰਫ ਖਾਨਾਪੂਰਤੀ ਲਈ ਹੀ ਨਾ ਦਿਆ ਕਰੋ ਸਗੋਂ ਵੰਨਗੀ ਨਾਲ ਛਾਪਿਆ ਕਰੋ। ਸਰਗਰਮੀਆਂ ਦਾ ਵਿਸਥਾਰ ਮੈਗਜੀਨ ਦੇ ਕੀਮਤੀ ਪੰਨੇ ਖਰਾਬ ਕਰ ਰਿਹਾ ਹੈ। ਸਰਗਰਮੀਆਂ ਸੰਖੇਪ ਹੋਣੀਆਂ ਚਾਹੀਦੀਆਂ ਹਨ। ਆਪਣੇ ਸੰਪਾਦਕੀ ਬੋਰਡ ਦੇ ਮੈਂਬਰਾਂ ਦੀ ਥਾਂ ਤੇ ਨਵੇਂ ਲੇਖਕਾਂ ਨੂੰ ਵਿਰਾਸਣ ਦਾ ਮੌਕਾ ਦਿਉ। ਸਤੰਬਰ-ਅਕਤੂਬਰ ਅੰਕ ਵਿੱਚ ਮਰਹੂਮ ਸਾਥੀ ਪਿਆਰਾ ਸਿੰਘ ਦੇ ਜੀਵਨ ਬਾਰੇ ਬਿਉਰਾ ਅੰਤਿਮ ਤੋਂ ਪਹਿਲੇ ਪੰਨੇ ਉਪਰ ਸੀ ਪਰ ਵਿਚਕਾਰ ਏਨਾ ਹੀ ਸ਼ੋਕ ਸ਼ੰਦੇਸ਼ ਲੱਗਾ ਹੋਇਆ ਸੀ। ਕੀ ਇੱਕ ਹੀ ਕਾਫੀ ਨਹੀਂ ਸੀ ? ਤੁਹਾਡਾ ਕਾਰਜ ਅਸੰਭਵ ਪਰ ਸੰਭਾਵਨਾਵਾਂ ਭਰਪੂਰ ਹੈ। ਉਦਮ ਜਾਰੀ ਰੱਖੋ, ਮੰਜਿਲ ਉਡ ਕੇ ਮਿਲੇਗੀ।

ਕੇ.ਸੀ ਰੁਪਾਣਾ,(ਮੁਕਤਸਰ)

ਜੁਲਾਈ -ਅਗਸਤ ਅੰਕ ਪ੍ਰਭਾਵਸ਼ਾਲੀ ਸੀ। ਜਦਕਿ ਸਤੰਬਰ-ਅਕਤੂਬਰ ਅੰਕ ਵਿੱਚ ਪ੍ਰੋ. ਗੁਰਦਿਆਲ ਸਿੰਘ ਨਾਲ ਮੁਲਾਕਾਤ, ਪ੍ਰੋ. ਨਰਿੰਦਰ ਸਿੰਘ ਕਪੂਰ, ਰਾਮ ਸਵਰਨ ਲੱਖੇਵਾਲੀ ਦੇ ਲੇਖ, ਪਿੰਡ ਦੀ ਸੱਥ 'ਚੋਂ ਪ੍ਰਸ਼ੰਸ਼ਾਯੋਗ ਰਚਨਾਵਾਂ ਸਨ। ਮੈਗਜੀਨ ਦੀ ਛਪਣ ਗਿਣਤੀ 13,000 ਪਹੁੰਚਣ ਤੇ ਮੁਬਾਰਕਬਾਦ ਕਬੂਲ ਕਰੋ।

ਬੂਟਾ ਸਿੰਘ ਵਾਕਫ, ਡਾਈਟ (ਮੁਕਤਸਰ)।

ਮੈਨੂੰ ਤਰਕਸ਼ੀਲ ਮੈਗਜੀਨ ਨਾਲ ਬਹੁਤ ਲਗਾਓ ਹੈ। ਸਤੰਬਰ-ਅਕਤੂਬਰ ਅੰਕ ਵਿੱਚ ਖੁਸ਼ਵੰਤ ਬਰਗਾੜੀ ਦਾ ਗੀਤ, ਮਾਸਟਰ ਜਗਦੀਸ਼ ਤੇ ਰਾਮ ਸਵਰਨ ਦੀਆਂ ਕੇਸ ਰਿਪੋਰਟਾਂ ਪਸੰਦ ਆਈਆਂ। ਮੈਂ ਤਰਕਸ਼ੀਲ ਲਹਿਰ ਵਿੱਚ ਯੋਗਦਾਨ ਪਾਉਣ ਦੀ ਇਛੁੱਕ ਹਾਂ।

ਰਾਜਵੰਤ ਕੌਰ +1, ਸਪੁੱਤਰੀ ਸ. ਗੁਰਮੇਲ ਸਿੰਘ
ਡੱਗੋ ਰੁਮਾਣਾ (ਫਰੀਦਕੋਟ)।

ਅਦਾਰਾ ਤਰਕਸ਼ੀਲ ਔਰਤ ਦੀ ਬੁਲੰਦ ਕਰਨ ਵਾਲੀ ਲੇਖਿਕਾ ਸੋਮਾ ਸਬਲੋਕ ਨਾਲ ਮੁਲਾਕਾਤ ਕਰਨ ਲਈ ਵਧਾਈ ਦਾ ਪਾਤਰ ਹੈ। ਸੋਮਾ ਜੀ ਦੀ ਪੁਸਤਕ 'ਆਤਮਾ ਤੇ ਪੁਨਰ ਜਨਮ ' ਬਹੁਤ ਗਿਆਨ ਭਰਪੂਰ ਹੈ। ਲੋਕਾਂ ਨੂੰ ਸੇਧ ਦੇਣ ਲਈ ਸੋਮਾ ਸਬਲੋਕ ਤੇ ਡਾ. ਸੁਰਿੰਦਰ ਅਜਨਾਤ ਵੱਲੋਂ ਕੀਤੇ ਜਾ ਰਹੇ ਯਤਨ ਸਲਾਹੁਣਯੋਗ, ਹਨ।

ਸੁਖਜੀਤ ਕੌਰ, ਬਲਜਿੰਦਰ ਕੋਟ ਭਾਰਾ, ਐਮ.ਏ.
ਕੋਟ ਭਾਰਾ (ਬਠਿੰਡਾ)।

ਤਰਕਸ਼ੀਲ ਸੁਸਾਇਟੀ ਸਮਾਜ ਲਈ ਉਸਾਰੂ ਰੋਲ ਅਦਾ ਕਰ ਰਹੀ ਹੈ। ਤਰਕਸ਼ੀਲ ਮੈਗਜੀਨ ਲਈ ਸੁਝਾਅ ਹੈ ਕਿ ਇੱਕ ਜਾਂ ਦੋ ਪੰਨੇ ਬੱਚਿਆਂ ਲਈ ਸ਼ਪੈਸ਼ਲ ਤੌਰ ਤੇ ਰੱਖਣੇ ਚਾਹੀਦੇ ਹਨ। ਜਿਨ੍ਹਾਂ ਵਿੱਚ ਤੀਸਰੀ ਤੋਂ ਅੱਠਵੀ ਕਲਾਸ ਦੇ ਬੱਚਿਆਂ ਦੇ ਪੱਧਰ ਤੱਕ ਦਿਲਚਸਪ ਜਾਣਕਾਰੀ/ਸਵਾਲ ਹੋਣ। ਇਸ ਨਾਲ ਮੈਗਜੀਨ ਦਾ ਘੇਰਾ ਵੀ ਵਧੇਗਾ ਤੇ ਬੱਚਿਆਂ ਦੀ ਰੁਚੀ ਵੀ ਬਣੇਗੀ। ਆਸ ਹੈ ਕਿ ਸੁਝਾਅ ਤੇ ਗੌਰ ਕਰੋਂਗੇ।

ਗੁਰਮੇਲ ਸਿੰਘ ਫਕਰਸਰ, ਮੌੜ ਮੰਡੀ।

ਤਰਕਸ਼ੀਲ ਦਾ ਬੇਸਬਰੀ ਨਾਲ ਇੰਤਜਾਰ ਰਹਿੰਦਾ ਹੈ। ਸੋਮਾ ਸਬਲੋਕ ਨਾਲ ਮੁਲਾਕਾਤ, ਉਨਮਾਦ ਰੋਗ, ਪ੍ਰਮਾਣੂ ਸ਼ਕਤੀ ਤੇ ਮਨੁੱਖ, ਅਕਲਮੰਦ ਇਮਾਰਤਾਂ ਤੇ ਜੈ ਵਿਗਿਆਨ ਦੇ ਨਾਅਰੇ ਹੇਠ ਆਦਿ ਰਚਨਾਵਾਂ ਜਾਣਕਾਰੀ ਭਰਪੂਰ ਸਨ। ਮੈਗਜੀਨ ਵਿੱਚ ਦੁਹਰਾਓ ਤੋਂ ਬਚਣਾ ਚਾਹੀਦਾ ਹੈ।

ਰਜਨੀਸ਼ ਕੁਮਾਰ ਅਜਾਦ
ਕੋਟ ਈਸੇ ਖਾਂ ਰੋਡ, ਜੀਰਾ।

ਤਰਕਸ਼ੀਲ ਵਿੱਚ ਛਪਣ ਵਾਲੇ ਲੇਖਕਾਂ ਨੂੰ ਗੋਤ, ਧਰਮ ਆਦਿ ਨਾਵਾਂ ਨਾਲ ਨਹੀਂ ਲਿਖਣੇ ਚਾਹੀਦੇ। ਕਿਉਂਕਿ ਸਾਰੇ ਇਨਸਾਨ ਬਰਾਬਰ ਹਨ। ਕਿਤਾਬਾਂ ਦੀ ਸੂਚੀ ਤਰਕਸ਼ੀਲ ਵਿੱਚ ਛਪਣੀ ਚਾਹੀਦੀ ਹੈ। ਪੁਸਤਕ ਰੀਵਿਊ ਦੇਣ ਲਈ ਧੰਨਵਾਦ।

ਅਮਰਜੀਤ ਸਿੰਘ ਬੀ. ਟੈਕ
ਪਾਲਦੀ (ਹੁਸ਼ਿਆਰਪੁਰ)।

# ਜਾਦੂ ਦਾ ਇੱਕ ਸੰਸਾਰ ਪ੍ਰਸਿੱਧ ਟ੍ਰਿਕ

*ਪੇਸ਼ਕਸ਼ - ਰਾਜਪਾਲ ਸਿੰਘ*

ਹੁਡਨੀ (Houdini) ਇੰਗਲੈਂਡ ਦਾ ਸੰਸਾਰ ਪ੍ਰਸਿੱਧ ਜਾਦੂਗਰ ਸੀ ਜਿਸਨੇ ਕਲਾ ਨੂੰ ਵਿਕਸਿਤ ਕਰਨ ਵਿੱਚ ਬਹੁਤ ਹਿੱਸਾ ਪਾਇਆ। ਇਸਦੇ ਨਾਲ-ਨਾਲ ਉਹ ਜਾਦੂ ਦੇ ਟ੍ਰਿਕਾਂ ਨੂੰ ਕਰਾਮਾਤਾਂ ਵਜੋਂ ਪੇਸ਼ ਕਰਨ ਦਾ ਸਖਤ ਵਿਰੋਧੀ ਸੀ। ਉਹ ਅਜਿਹੇ ਲੋਕਾਂ ਦੇ ਪਰਦੇ ਫਾਸ਼ ਕਰਨ ਲਈ ਆਪਣਾ ਕਾਫੀ ਸਮਾਂ ਅਤੇ ਸ਼ਕਤੀ ਲਾਉਂਦਾ ਸੀ ਜੋ ਜਾਦੂ ਦੇ ਛੋਟੇ- ਮੋਟੇ ਟ੍ਰਿਕ ਸਿੱਖਕੇ ਉਹਨਾਂ ਨੂੰ ਆਪਣੀਆਂ ਦੈਵੀ ਸ਼ਕਤੀਆਂ ਵਜੋਂ ਪੇਸ਼ ਕਰਦੇ ਸਨ।

ਉਸਦਾ ਇੱਕ ਟ੍ਰਿਕ ਬੜਾ ਸੰਸਾਰ ਪ੍ਰਸਿੱਧ ਸੀ ਜਿਸ ਟ੍ਰਿਕ ਵਿੱਚ ਉਸਨੂੰ ਬੋਰੀ ਵਿੱਚ ਪਾ ਕੇ ਬੋਰੀ ਦਾ ਮੂੰਹ ਬੰਨ ਦਿੱਤਾ ਜਾਂਦਾ ਸੀ। ਫਿਰ ਇਸ ਬੋਰੀ ਨੂੰ ਇੱਕ ਬਕਸੇ ਵਿੱਚ ਪਾ ਕੇ ਬਾਹਰੋਂ ਜਿੰਦਾ ਲਗਾ ਦਿੱਤਾ ਜਾਂਦਾ ਸੀ। ਇਸ ਬਕਸੇ ਨੂੰ ਕਿਸੇ ਦਰਿਆ ਝੀਲ ਆਦਿ ਵਿੱਚ ਸੁੱਟ ਦਿੱਤਾ ਜਾਂਦਾ ਸੀ। ਪਰ ਕਮਾਲ ਇਹ ਹੁੰਦਾ ਸੀ ਕਿ ਇੱਕ-ਦੋ ਮਿੰਟਾਂ ਵਿੱਚ ਹੀ ਜਿਸ ਸਥਾਨ ਤੇ ਬਕਸਾ ਸੁੱਟਿਆ ਹੁੰਦਾ ਸੀ ਹੁਡਨੀ ਉਥੋਂ ਤੈਰਦਾ ਹੋਇਆ ਕੰਢੇ ਦੇ ਵੱਲ ਆ ਰਿਹਾ ਨਜਰ ਪੈਂਦਾ ਸੀ।

ਹੁਡਨੀ ਇਹ ਟ੍ਰਿਕ ਕਿਵੇਂ ਕਰਦਾ ਸੀ, ਇਸਨੂੰ ਨਾਲ ਦਿੱਤੇ ਚਿੱਤਰਾਂ ਤੋਂ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ। ਹੁਡਨੀ ਬਕਸੇ ਦੀ ਚਾਬੀ ਅਤੇ ਇੱਕ ਛੋਟਾ ਚਾਕੂ ਆਪਣੇ ਸਰੀਰ ਵਿੱਚ ਇਸ ਢੰਗ ਨਾਲ ਛੁਪਾ ਲੈਂਦਾ ਸੀ ਕਿ ਤਲਾਸੀ ਲੈਣ ਵਾਲਿਆਂ ਨੂੰ ਉਹ ਲੱਭਦੇ ਨਹੀਂ ਸਨ। ('ਸਾਇੰਸ ਟੂਡੇ ' ਮੈਗਜੀਨ ਦੇ ਇੱਕ ਆਰਟੀਕਲ ਮੁਤਾਬਿਕ ਉਹ ਇਹੋ ਜਿਹੀਆਂ ਚੀਜਾਂ ਅੰਦਰ ਲੰਘਾ ਲੈਂਦਾ ਸੀ ਅਤੇ ਲੋੜ ਪੈਣ ਤੇ ਬਾਹਰ ਉਗਲੱਛ ਲੈਂਦਾ ਸੀ)। ਉਸਨੇ ਨੇ ਪ੍ਰੈਕਟਿਸ ਨਾਲ ਇਹ ਸਮਰੱਥਾ ਵਿਕਸਿਤ ਕੀਤੀ ਹੋਈ ਸੀ। ਸੋ ਬੋਰੀ ਵਿੱਚ ਬੰਦ ਹੋਣ ਸਮੇਂ ਉਸ ਪਾਸ ਇਹ ਦੋਵੇਂ ਚੀਜਾ ਛੁਪਾਈਆਂ ਹੁੰਦੀਆਂ ਸਨ।

ਬਕਸੇ ਦੇ ਦਰਿਆ ਵਿੱਚ ਡਗਦੇ ਸਾਰ ਹੀ ਉਹ ਫੁਰਤੀ ਨਾਲ ਚਾਕੂ ਅਤੇ ਚਾਬੀ ਕੱਢਦਾ, ਚਾਕੂ ਨਾਲ ਬੋਰੀ ਦਾ ਮੂੰਹ ਬੰਨਣ ਵਾਲੀ ਰੱਸੀ ਕੱਟਦਾ ਅਤੇ ਚਾਬੀ ਨਾਲ ਬਕਸੇ ਨੂੰ ਅੰਦਰੋਂ ਖੋਲ ਦਿੰਦਾ ਸੀ ਅਤੇ ਪਾਣੀ ਦੀ ਸਤ੍ਹ ਵੱਲ ਤਾਰੀ ਮਾਰ ਦਿੰਦਾ ਸੀ।

ਇਸ ਤਰ੍ਹਾਂ ਇਹ ਟ੍ਰਿਕ - ਇੱਕ ਕਲਾ, ਇੱਕ ਤਕਨੀਕੀ ਜੁਗਤ ਅਤੇ ਇੱਕ ਦਲੇਰੀ - ਤਿੰਨ੍ਹਾਂ ਦਾ ਮਿਸ਼ਰਣ ਹੁੰਦਾ ਸੀ। ਹੁਡਨੀ ਦੀ ਕਲਾ ਉਸ ਵੱਲੋਂ ਚਾਕੂ ਅਤੇ ਚਾਬੀ ਛੁਪਾ ਲੈਣ ਅਤੇ ਫੁਰਤੀ ਨਾਲ ਉਨ੍ਹਾਂ ਦੀ ਵਰਤੋਂ ਕਰ ਸਕਣ ਵਿੱਚ ਸੀ। ਤਕਨੀਕੀ ਜੁਗਤ ਬਕਸੇ ਨੂੰ ਅੰਦਰੋਂ ਵੀ ਚਾਬੀ ਲੱਗ ਸਕਣ ਦੀ ਸੀ। ਦਲੇਰੀ ਇਸ ਟ੍ਰਿਕ ਨੂੰ ਕਰਨ ਲਈ ਮੁੱਢਲੀ ਲੋੜ ਸੀ ਕਿਉਂਕਿ ਚਾਕੂ, ਚਾਬੀ ਕੱਢਣ ਜਾਂ ਇਹਨਾਂ ਨੂੰ ਵਰਤਣ ਵਿੱਚ ਥੋੜ੍ਹੀ ਜਿੰਨੀ ਵੀ ਦੇਰੀ ਦਾ ਸਿੱਧਾ ਅਰਥ ਮੌਤ ਹੁੰਦਾ ਸੀ।

- ਡਰਾਇੰਗ 51 ਸਫੇ ਤੇ ਦੇਖੋ

ਬਾਕੀ ਸਫਾ 42 ਦੀ

ਹਸਪਤਾਲ, ਪਟਿਆਲਾ) ਵੱਲੋਂ ਮਾਨਸਿਕ ਰੋਗ, ਕਿਸਮਾਂ ਅਤੇ ਇਲਾਜ ਸੰਬੰਧੀ ਕੀਤੇ ਲੈਕਚਰ ਨਾਲ ਕੀਤੀ ਗਈ। ਉਹਨਾਂ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦੇਣ ਦੇ ਨਾਲ ਇਹਨਾਂ ਦੀ ਉਪਜ ਦੇ ਕਾਰਨਾਂ ਅਤੇ ਰੋਕਥਾਮ ਸੰਬੰਧੀ ਵੀ ਜਾਣਕਾਰੀ ਦਿੱਤੀ। ਉਹਨਾਂ ਮਾਨਸਿਕ ਰੋਗਾਂ ਦੇ ਫਿਜੀਕਲ (ਸਰੀਰਕ) ਕਾਰਨਾਂ ਤੋਂ ਇਲਾਵਾ ਸਮਾਜਿਕ ਅਤੇ ਆਰਥਿਕ ਕਾਰਨਾਂ ਬਾਰੇ ਵੀ ਦੱਸਿਆ ਗਿਆ। ਉਹਨਾਂ ਕਿਹਾ ਕਿ ਸਮਾਜਿਕ ਅਸਾਂਵਾਪਣ ਵੀ ਮਾਨਸਿਕ ਰੋਗਾਂ ਦਾ ਕਾਰਨ ਹੈ। ਉਹਨਾਂ ਇਹ ਵੀ ਕਿਹਾ ਕਿ ਵਿਹਲਪੁਣਾ ਵੀ ਇੱਕ ਕਾਰਨ ਹੈ। ਉਹਨਾਂ ਅਨੁਸਾਰ ਜਿਸ ਵਿਆਕਤੀ ਨੂੰ ਬਿਨਾਂ ਹੀਲ ਹੁੱਜਤ-ਕੀਤਿਆਂ ਸਭ ਕੁੱਝ ਮਿਲਦਾ ਰਹੇ ਉਹ ਵੀ ਮਾਨਸਿਕ ਰੋਗੀ ਬਣ ਸਕਦਾ ਅਤੇ ਖੁਦਕੁਸ਼ੀ ਵਰਗੇ ਰੁਝਾਨ ਦਾ ਸ਼ਿਕਾਰ ਹੋ ਸਕਦਾ ਹੈ। ਆਏ ਡੈਲੀਗੇਟਾਂ ਵੱਲੋਂ ਬਹਿਸ ਵਿੱਚ ਹਿੱਸਾ ਲੈਂਦਿਆਂ ਮਾਨਸਿਕ ਰੋਗਾਂ ਬਾਰੇ ਆਪਣੇ ਅਨੇਕਾਂ ਸ਼ੰਕੇ ਦੂਰ ਕੀਤੇ ਗਏ।

ਤੀਸਰੇ ਸ਼ੈਸ਼ਨ ਦਾ ਮੁੱਖ ਲੈਕਚਰ ਡਾ. ਡੀ.ਪੀ. ਸਿੰਘ ਨਵਾਂ ਨੰਗਲ ਕਾਲਜ (ਰੋਪੜ) ਦਾ ਸੀ। ਉਹਨਾਂ ਵਾਤਾਵਰਨ ਦੀਆਂ ਵਧ ਰਹੀਆਂ ਸਮੱਸਿਆਵਾਂ ਬਾਰੇ ਭਰਵਾਂ ਲੈਕਚਰ ਦਿੱਤਾ। ਅਵਾਜ ਪ੍ਰਦੂਸ਼ਣ ਕਾਰਨ ਪੈਦਾ ਹੋਏ ਮਾਨਸਿਕ ਰੋਗ, ਫੈਕਟਰੀਆਂ ਅਤੇ ਵਾਹਨਾਂ ਦੇ ਧੂੰਏ ਕਾਰਨ ਦੂਸ਼ਿਤ ਹੋਏ ਵਾਤਾਵਰਨ ਅਤੇ ਪਾਣੀ ਵਿੱਚ ਘੁਲ ਕੇ ਜਹਿਰੀਲੇ ਪਦਾਰਥਾਂ ਤੋਂ ਪੈਦਾ ਹੋਈਆਂ ਸਰੀਰਕ ਬਿਮਾਰੀਆਂ ਬਾਰੇ ਵਿਸਥਾਰਤ ਚਾਨਣਾ ਪਾਇਆ। ਉਹਨਾਂ ਜੰਗਲਾਂ ਦੀ ਬੇਰਹਿਮ ਕਟਾਈ ਤੋਂ ਸੁਚੇਤ ਹੋਣ ਦੀ ਅਪੀਲ ਕੀਤੀ। ਉਹਨਾਂ ਕਿਹਾ ਕਿ ਪੰਜਾਬ ਵਿੱਚ ਜੰਗਲੀ ਇਲਾਕਾ ਘਟਕੇ ਕੇਵਲ 5.1% ਹੀ ਰਹਿ ਗਿਆ ਹੈ।

ਅਖੀਰ ਉਪਰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਸਕੱਤਰ ਸ਼੍ਰੀ ਜਸਵੰਤ ਜੀਰਖ ਵੱਲੋਂ ਆਏ ਡੈਲੀਗੇਟਾਂ ਅਤੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ ਗਿਆ। ਆਰੀਆ ਕਾਲਜ ਲੁਧਿਆਣਾ ਦੇ ਪ੍ਰਿੰਸੀਪਲ ਸ਼੍ਰੀ ਬੀ.ਕੇ. ਮਹਿਤਾ ਅਤੇ ਪ੍ਰੋ. ਏ.ਕੇ. ਮਲੇਰੀ ਵੱਲੋਂ ਦਿੱਤੇ ਸਹਿਯੋਗ ਲਈ ਵੀ ਉਹਨਾਂ ਦਾ ਧੰਨਵਾਦ ਕੀਤਾ ਗਿਆ। ਲੁਧਿਆਣਾ ਇਕਾਈ ਵੱਲੋਂ ਕੀਤੇ ਗਏ ਸੁਚੱਜੇ ਪ੍ਰਬੰਧ ਦੀ ਡੈਲੀਗੇਟਾਂ ਭਾਰੀ ਪ੍ਰਸ਼ੰਸ਼ਾਂ ਕੀਤੀ ਗਈ।






ਹੁਡਨੀ ਨੂੰ ਬੋਰੀ ਵਿੱਚ ਬੰਦ ਕਰਦੇ ਹੋਏ।



ਇਸ ਬੋਰੀ ਨੂੰ ਬਕਸੇ ਵਿੱਚ ਪਾਕੇ ਬਾਹਰੋ ਜਿੰਦਾ ਲਾ ਕੇ ਦਰਿਆ ਵਿੱਚ ਸੁੱਟਦੇ ਹੋਏ।



ਹੁਡਨੀ ਮੂੰਹ 'ਚੋ ਚਾਕੂ ਅਤੇ ਚਾਬੀ ਕੱਢ ਕੇ ਬੋਰੀ ਅਤੇ ਬਕਸੇ ਨੂੰ ਖੋਲ੍ਹਦਾ ਹੋਇਆ।



ਬਕਸਾ ਖੋਲ੍ਹ ਕੇ ਹੁਡਨੀ ਬਾਹਰ ਆਉਂਦਾ ਹੋਇਆ।




ਆਰੀਆ ਕਾਲਜ ਲੁਧਿਆਣਾ ਵਿਖੇ ਹੋਈ ਸਲਾਨਾ ਤਰਕਸ਼ੀਲ ਵਰਕਸ਼ਾਪ ਦੇ ਦ੍ਰਿਸ਼

| *If undelivered please return to :* | **BOOK POST** (Printed Matter) |
|---|---|
| Tarksheel<br>Near Bus Stand,<br>Ludhiana | To..........................................................<br>..........................................................<br>..........................................................<br>.......................................................... |